# ਕਾਵਿ ਮਾਲਾ




ਪ੍ਰਸਿਧ
ਪੰਜਾਬੀ ਕਵਿਤਾਵਾਂ ਦਾ ਸੰਗ੍ਰਹਿ





# Sri Satguru Jagjit Singh Ji eLibrary

www.archive.org/details/namdhari

Sri Satguru Jagjit Singh Ji eLibrary (Namdhari eLibrary) has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji eLibrary online, which until now have only been available to a handful of scholars and researchers.

This new Sri Satguru Jagjit Singh Ji eLibrary allows school children, students, researchers, and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji eLibrary, but it is just a first step on a long road.

You can access this information free of charge. The range of books available in this Elibrary are on Gurbani, Ancient, Sikhism, Namdhari, History, Youth, Children, and others.

In order to continue conserving, digitising and publishing our numerous literatures online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

To continue this work, we need your help

Your generous contribution and help will ensure that an ever-growing number of the eLibrary's collections are conserved and digitised, and are made available to students, scholars, and readers the world over. The eLibrary collection is growing day by day and some rare and priceless books/magazines/manuscripts and other items have already been digitised.

Access the SJS eLibrary on the following link

www.archive.org/details/namdhari

For INDEX to the SJS eLibrary please use

www.archive.org/details/IndexSJSELibrary

You can also search Namdhari eLibrary on Google to access this Elibrary.

Contact Details

Please contact us on

NamdhariElibrary@gmail.com

# ਲਲਤਿ ਪਦ

ਮਾਤ੍ਰ ਤੇ ਵਿਸ਼ਰਾਮ ਅਤ੍ਰ ਦੇ ਗੁਰ

(ਵਲੋਂ ਪੰਥ ਭੂਸ਼ਨ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ)

ਵਿਸਯ ਅਗਨਿ ਕਰ ਤਪਤ ਰਿਦੇ ਜਿਨ ਨਾਮਾਮ੍ਰਿਤ ਦੇ ਠਾਰੇ।
ਗੁਰੁਮਤ ਦੇ ਅਨੁਰਾਗੀ ਕੀਤੇ ਪਾਮਰ ਪਾਪੀ ਭਾਰੇ।
ਭੰਗ ਸ਼ਰਾਬ ਅਫੀਮ ਛੁਡਾਕੇ ਨਸ਼ਾ ਪ੍ਰੇਮ ਦਾ ਦਿੱਤਾ।
ਮੰਗ-ਖਾਣ ਨੂੰ ਖੰਡਨ ਕੀਤਾ ਦੱਸ ਧਰਮ ਦਾ ਕਿੱਤਾ।
ਫੁੱਟ ਈਰਖਾ ਵੈਰ ਭਾਵ ਅਰ ਨਫ਼ਰਤ ਮਨੋ ਹਟਾਈ।
ਮੁਦਿਤਾ ਮੈਤ੍ਰੀ ਕਰੁਣਾ ਦ੍ਰਿੜ ਕਰ ਸਿਖਾਂ ਚਿੱਤ ਵਸਾਈ।
ਭੁਖਾ ਨੰਗਾ ਰੋਗੀ ਸੋਗੀ ਜੋ ਸਰਨੀ ਚਲ ਆਵੇ।
ਹੋਇ ਤ੍ਰਿਪਤ ਅਰ ਪਰਮ ਅਨੰਦੀ ਜੀਵਨ ਸਰਵ ਵਿਤਾਵੇ।
ਦੀਨ ਕੀਰ ਅਪਮਾਨਿਤ ਜੀਵਾਂ ਸ੍ਵੈ ਸਤਕਾਰ ਦ੍ਰਿੜ੍ਹਾਯਾ।
ਭਗਤ ਗਿਆਨੀ ਸੂਰਵੀਰ ਹੋ ਰਹਿਣਾ ਜਗਤ ਸਿਖਾਯਾ।
ਸ੍ਰੀ ਗੁਰਦਾਸ ਕਹਯੋ ਗੁਰ-"ਨਾਨਕ ਨਿਰਮਲ ਪੰਥ ਚਲਾਯਾ"।
ਗੁਰੁ ਆਗਯਾ ਅਨੁਸਾਰ ਪ੍ਰਗਟ ਸੋ ਅਮਲੀ ਤੌਰ ਦਿਖਾਯਾ।
ਕਲੁ ਗ੍ਰੀਖਮ ਕਰ ਤਪੇ ਜਗਤ ਨੂੰ ਪਾਵਸ ਜਲਧਰ ਹੋਯਾ।
ਸ੍ਵਾਂਤਿ ਬੂੰਦ ਬਨ ਚਾਤ੍ਰਿਕ ਪ੍ਰੇਮੀ ਦਾ ਪਿਆਸ ਦੁਖ ਖੋਯਾ।
ਸਿੱਖੀ ਬਾਗ ਖਿਜ਼ਾਂ ਜਦ ਗ੍ਰਸਿਆ ਭਯੋ ਪਤ੍ਰ ਬਿਨ ਸਾਯਾ।
ਰੂਪ ਵਸੰਤ ਧਾਰਕੇ ਬਾਬਾ ਦਿਨ ਵਸੰਤ ਦੇ ਆਯਾ।
ਰੋਹੀ ਵਿਚ ਗੁਲਜ਼ਾਰ ਲਗਾਈ ਸਿਮਰਨ ਸਰਿਤ ਵਹਾਕੇ।
ਪ੍ਰੇਮੀ ਭੌਰ ਹੋਇ ਮਸਤਾਨੇ ਪਾਣ ਘੁਮੇਰੀ ਆਕੇ।
ਕੂਕੇ ਕੋਇਲ ਡਾਲ ਰਸਾਲੀਂ ਮੋਰ ਪਾਇਲਾਂ ਪਾਂਦੇ।
ਇਸ ਮੰਡਲ ਆ ਹੋਣ ਅਰੋਗੀ ਰਾਜ-ਰੋਗ ਦੇ ਮਾਂਦੇ।
ਬਾਲ ਅਵਸਥਾ ਵਿਚ "ਵ੍ਰਿਜੇਸ਼" ਨੇ ਅਦਭੁਤ ਮੂਰਤਿ ਚੀਨੀ।
ਜਿਸਦੀ ਮਿਠੀ ਬਾਣੀ ਅੱਗੇ ਫਿੱਕੀ ਲਗਦੀ ਚੀਨੀ।
ਦਰਸ਼ਨ ਕਰਕੇ ਨੇਤ੍ਰ ਵਿਗਸਦੇ ਜਿਉਂ ਰਵਿ ਪਿਖ ਗੁਲ ਚੀਨੀ।

# ਰਹਿਤ ਨਾਮਾ

(ਵਲੋਂ ਪੰਥ ਰਤਨ ਵਿਦਯਾ ਭੂਸ਼ਨ ਸ੍ਰ. ਬਹਾਦਰ ਸ. ਕਾਨ੍ਹ ਸਿੰਘ ਜੀ ਨਾਭਾ)

ਜਾਗੋ ਅੰਮ੍ਰਿਤ ਵੇਲੇ ਭਾਈ ! ਕਰ ਸਕੇਸ ਇਸ਼ਨਾਨ।
ਜਗਤਪਿਤਾ ਪ੍ਰਤਿਪਾਲਕ ਪ੍ਰਭੁ ਦਾ ਕਰ ਸ਼ੁੱਧ ਮਨ ਧਧਾਨ।
ਪਾਠ ਕਰੰਦਯਿਾ ਗੁਰਬਾਣੀ ਦਾ ਨਿਜ ਘਰਿ ਕੀਜੈ ਵਾਸ।
ਵਾਹਗੁਰੂ ਗੁਰੁਮੰਤ੍ਰ ਜਪੈ ਸਦ ਵਿਰਥਾ ਜਾਇ ਨ ਸਾਸ।
ਮਨ ਤਨ ਵਸਤ ਗੇਹ ਅਤਿ ਨਿਰਮਲ ਸ਼ੁੱਧ ਅਚਾਰ ਵਿਹਾਰ।
ਦ੍ਵੈਸ਼ ਈਰਖਾ ਨਿੰਦਾ ਤਜਕੇ ਸਭ ਸੇ ਕਰੋ ਪਿਆਰ।
ਧਰਮ ਕਿਰਤ ਕਰ ਵੰਡ ਛਕੋ ਨਿਤ ਤਜੋ ਬਿਗਾਨੀ ਆਸ।
ਜਾਚੇ ਨਹੀਂ ਪਵੇ ਜੇ ਵਿਪਦਾ, ਦੇਹੁ ਜਿ ਹੋਵੇ ਪਾਸ।
ਭੰਗ ਅਫੀਮ ਤਮਾਖੂ ਗਾਂਜਾ ਚੰਡੂ ਮਦਿਰਾ ਮਾਸ।
ਤਜ ਦਿਹੁ ਨਿੰਦਿਤ ਸਰਵ ਪਦਾਰਥ ਕਰਨ ਜੁ ਸਤਯਾਨਾਸ।
ਮਿੰਠਾ ਬੋਲੋ ਤੇ ਨਿਉਂ ਚੱਲੋ ਧਰੇ ਨ ਮਨ ਹੰਕਾਰ।
ਪਰ ਧਨ ਪਰਤਨ ਪਰ ਇਸਤ੍ਰੀ ਨੂੰ ਸਮਝੋ *ਮਾਰਕ †ਮਾਰ।
ਵਿਖ ਸਮਾਨ ਕੰਨਯਾ ਧਨ ਜਾਣੋ ਭੂਲਿ ਨ ਅੰਗੀ ਕਾਰ।
ਲੈਣ ਦੇਣ ਵਿਚ ਝੂਠ ਨ ਵਰਤੋ ਸੱਚਾ ਕਰੋ ਵਪਾਰ।
ਝੂਠਿ ਗਵਾਹੀ ਜਮ ਦੀ ਫਾਹੀ ਰਿਸ਼ਵਤ ਹੈਗੋ ਮਾਸ।
ਪੁੰਨ ਦਾਨ ਜਪ ਕੀਤੇ ਸਰੇ ਖਿਨ ਵਿਚ ਹੋਣ ਵਿਨਾਸ।
ਰਿਦਾ ਪ੍ਰਭੂ ਦਾ ਮੰਦਿਰ ਹੈ ਤੁਮ ਢਾਹੋ ਨਾਹੀਂ ਭੂਲ।
ਕਰਨ ਪ੍ਰਸੰਨ ਦੁਖੀ ਦੀਨਾ ਨੂੰ ਅਹੈ ਧਰਮ ਦਾ ਮੂਲ।
ਜੇ ਕੋਈ ਅਨਯਾਈ ਜਾਲਿਮ ਦੇਵੇ ਦੁਖ ਅਰੁ ਤ੍ਰਾਸ।
ਧੀਰਜ ਧਰ ਕੇ ਕਸ਼ ਸਹਾਰੇ ਡੋਲੇ ਨਾ ਵਿਸ਼੍ਵਾਸ।
ਇਸ ਸਿਖਯਾ ਨੂੰ ਜੋ ਨਰ ਧਾਰੇ ਸੋ ਹੈ ਗੁਰੂ ਦਾ ਸਿੱਖ।
ਜਨਮ ਮਰਨ ਤੋਂ ਹੋਇ ਪਲਾਸੀ "ਨਾਨਕ ....... ਨ ਭਿੱਖ"
ਸ਼੍ਰੀ ੧੧੧ ਯਤ ਬਾਬਾ ਰਾਮ ਸਿੰਘ ਜੀ........ਦਾਤਾਰ।
ਹਰਿ ਵ੍ਰਿਜੇਸ਼ ਪ੍ਰਤਿ ਰਹਤ ਮਨੋਹਰ......।

# ਜਨਮ ਦਿਵਸ, ਅਰੁ ਜਨਮ ਬਸੰਤ ਹੈ

(ਵਲੋਂ ਕਵੀ ਕੁਲ ਚੂੜਾ ਮਣੀ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ ਨਿਵਾਸੀ)

ਨਿਸਿ ਦਿਨ ਸ੍ਵਾਸ ਸ੍ਵਾਸ ਨਾਮ ਕੋ ਹੈ ਜਾਪ ਮੁਖ,
ਮਨ ਮਾਹਿ ਨਾਮੀ ਅਰੁ ਨਾਮ ਹੀ ਬਸੰਤ ਹੈ।*
ਸਤਯ ਦਯਾ ਖਿਮਾਂ ਸ਼ੀਲ ਧੀਰਜ ਧਰਮ ਧਾਮ,
ਸਹਿਬੇ ਕੁਵਾਕ ਔ ਤਿਤਿਖਯਾ ਕੋ ਬਸੰਤ ਹੈ।✦
ਕਿਰਤੀ ਗ੍ਰਿਹਸਥੀ ਪ੍ਰਚਾਰਕ ਹੈ ਦੈਵੀ ਗੁਣ,
ਹਠੀ ਤਪੀ ਮਹਾਂਰਥੀ ਯੋਧਾ ਹੈ ਬਸੰਤ ਹੈ।†
ਐਸੇ ਮਹਾਰਾਜ ਬਾਬਾ ਰਾਮ ਸਿੰਘ ਜੀ ਕੋ ਆਜ,
ਜਨਮ ਦਿਵਸ ਅਰੁ ਜਨਮ ਬਸੰਤ ਹੈ।††

ਵਸਦਾ ਹੈ,
ਬੱਸ–ਅੰਤ ਹੈ, ਬੱਸ, ਹੱਦ ਹੈ,
ਬ (ਸਾਥ ਹੀ) ਸੰਤ ਹੈ, ਮਹਾਂਰਥੀ ਯੋਧਾ ਹੋਣ ਦੇ ਨਾਲ ਹੀ ਪੂਰਾ ਸੰਤ ਹੈ, ਮਹਾਂਰਥੀ ਉਹ ਯੋਧਾ ਹੋਂਦਾ ਹੈ ਜੋ ਬਿਨਾਂ ਕਿਸੇ ਦੀ ਸਹਾਯਤਾ ਦੇ ਬੇਅੰਤ ਸ਼ਤ੍ਰੂਆ ਨਾਲ ਲੜ ਸਕਦਾ ਹੈ।
ਬਾਬਾ ਜੀ ਦਾ ਜਨਮ ਦਿਹਾੜਾ........................

# ਪਯਾਰ ਭਰੀ ਦਿੰਦਾ ਹੈ ਵਧਾਈ ਦਾਸ "ਸਤਿਜੁਗ"

(ਵਲੋਂ ਸ੍ਰ. ਬਹਾਦਰ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ)

ਘਨਾਛਰੀ

ਕੱਲਰ ਕਠਰੇ ......ਉਪਦੇਸ਼ ਵਰਖਾ ਤੇ
ਸਿੰਜ ਦਿੱਤੇ ਜਿਸ ਅਤੇ ਨਾਮ ਬੀਜ ਪਿਆ ਉਗ।
ਬਾਥੂ ਕੰਡਿਆਰੀ ਤੇ ਉਲੇਹਾ ਵਿਸ਼ੈ ਖਯਾਲ ਪਾਪ,
ਰਹਿਤ ਸਿਖਾਇ ਸਿੱਖੀ ਪੁੱਟ ਸੁੱਟੇ ਚੁਗ ਚੁਗ।
ਹੋਮੈ ਤੇ ਪਰਾਈ ਤਾਤ ਤਾਪ ਤੋਂ ਤਪਤ ਰੋਗੀ,
ਪਾਇਕੇ ਚਰਨ ਰਜ ਹੋ ਗਏ ਮਹਾ ਅਰੁਗ।
ਤਿਸ ਦੈਵੀ ਮੂਰਤੀ ਦੇ ਜਨਮ ਦਿਹਾੜੇ ਤੁਸਾਂ,
ਪਯਾਰ ਭਰੀ ਦਿੰਦਾ ਹੈ ਵਧਾਈ ਦਾਸ "ਸਤਿਜੁਗ"।

# ਬਸੰਤ ਆਗਮਨ

(ਵਲੋਂ ਵਿਦਯਾ ਭੂਸ਼ਨ ਸ੍ਰ. ਕਾਹਨ ਸਿੰਘ ਜੀ ਨਾਭਾ)

ਤਰੁਵਰ ਨਰ ਜਗ ਸ਼ਿਸ਼ਰ ਅਵਿਦਯਾ ਕਰ
ਖੋਇ ਬੈਠੇ ਰਸ ਪਤ ਸੰਪਤਿ ਸਮਾਜ ਹੈ
ਸ਼ੋਭਾ ਕੋ ਨ ਲੇਸ਼ ਵੇਸ਼ ਨਗਨ ਔ ਰੂਖੇ ਅਤਿ
ਕੇਕੀ ਕੋਕਿਲਾਨ ਕੀ ਨ ਹੋਵਤ ਆਵਾਜ ਹੈ
ਪਥਿਕਨ ਤੋਂ ਰਹਿਤ ਜੋ ਸਦਾ ਪਰਿਵਾਰਿਤ ਥੇ
ਆਵਤ ਨ ਕੋਊ ਤਿਨ ਪਾਸ ਦਲ ਆਜ ਹੈ
ਕਰਨ ਪ੍ਰਫੁੱਲ ਤਿਨੈ ਨਾਮ ਜਲ ਸੇਂਚਨ ਕੈ
ਆਯੋ ਬਾਬਾ ਰਾਮ ਸਿੰਘ ਹੋਇ ਰਿਤੁਰਾਜ ਹੈ।

# ਪੂਰਾ ਸਿਖ ਨਾਮਧਾਰੀ ਹੈ

(ਵਲੋਂ ਸ੍ਰੀਮਾਨ ਪ੍ਰਸਿੱਧ ਵਿਦਵਾਨ ਸ੍ਰ. ਬਹਾਰਦ ਭਾਈ ਸਾਹਿਬ
ਭਾਈ ਕਾਨ੍ਹ ਸਿੰਘ ਜੀ ਨਾਭਾ ਨਿਵਾਸੀ)

(ਕਬਿਤ)

ਹੱਥ ਵਿੱਚ ਮਾਲਾ ਬ੍ਰਸ਼ ਕਲਮ ਕੰਪਸ ਸੂਈ,
ਸੀਨੇ ਬੀਨ ਹਲ ਰੰਬਾ ਭਾਵੇਂ ਤੇਸ਼ਾ ਆਰੀ ਹੈ।*
ਸੁਖ ਦੁਖ ਹਾਨ ਲਾਭ ਸੰਪਦਾ ਵਿਪਦ ਵਿਚ,
ਸਤਿਨਾਮੁ ਵਾਹਗੁਰੂ ਮੁਖੋਂ ਧੁਨਿ ਜਾਰੀ ਹੈ।
ਨਿਰਮਲ ਤਨ ਮਨ ਬਾਣੀ ਵਿਵਹਾਰ ਕਾਰ,
ਵੇਖ ਪਰ ਧਲ ਨਾਰੀ ਹੋਂਦਾ ਨਾਂ ਵਿਕਾਰੀ ਹੈ।
ਸਦਾਚਾਰੀ ਮਿਤਾਹਾਰੀ ਕੁਮਤਿ ਪ੍ਰਹਾਰੀ ਧੀਰ,
ਧਰਮ ਪ੍ਰਚਾਰੀ ਪੂਰਾ ਸਿੱਖ ਨਾਮਧਾਰੀ ਹੈ।

*ਭਾਵੇਂ ਜਾਪਕ, ਮੁਸੱਵਰ, ਮੁਨਸ਼ੀ, ਇੰਜਨੀਅਰ, ਦਰਜੀ, ਡਾਕਟਰ, ਕ੍ਰਿਸਾਨ ਅਤੇ ਤ੍ਰਖਾਨ ਹੈ।

(ਵਲੋਂ ਸ੍ਰੀਮਾਨ ਗਯਾਨੀ ਗੁਰਮੁਖ ਸਿੰਘ ਜੀ "ਮੁਸਾਫਰ")

ਰੁਤ ਬਸੰਤ ਨਵਾਂ ਰਸ ਪਾਇਆ ਹਰ ਬੂਟੇ ਹਰ ਡਾਲੀ।
ਹਰ ਸ਼ੈ ਦੇ ਵਿਚ ਜੀਵਨ ਖੇੜਾ ਹਰ ਸ਼ੈ ਦੇ ਵਿਚ ਲਾਲੀ।
ਕਲੀਆਂ ਹਸੀਆਂ ਗੁੰਚੇ ਮਹਿਕੇ ਮੌਲੇ ਜੰਗਲ ਬੇਲੇ।
ਇਕ ਸੁਕੇ ਉਹ ਰਹੇ ਅਭਾਗੇ ਜੜ ਨਾ ਜਿਨ੍ਹਾਂ ਸੰਭਾਲੀ।

# ਚੱਲ ਕੇ ਕੁਪੰਥ ਪੰਥ ਰਾਜ ਭਾਗ ਹਾਰਾ ਸੀ

(ਵਲੋਂ ਸ੍ਰੀ ਮਾਨ ਗਯਾਨੀ ਕਰਤਾਰ ਸਿੰਘ ਜੀ ਕਲਾਸ ਵਾਲੀਏ
ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ)

ਸਮੇਂ ਕੀ ਕੁਚਾਲ ਨੇ ਭੁਚਾਲ ਆਂਦਾ ਦੇਸ਼ ਵਿੱਚ,
ਸਿੰਘ ਨੁ ਸੰਭਾਲ ਸੱਕੇ ਰਾਜ ਸਾਜ ਭਾਰਾ ਸੀ।
ਭਾਰਾ ਹੈ ਸੀ ਰੋਗ ਸੋਗ ਫੁੱਟ ਮਾਰੇ ਕੁੱਟ ਕੁੱਟ,
ਪੁੱਟ ਪੁੱਟ ਬਾਗ ਸਤਲੁੱਜ ਬੀਚ ਡਾਰਾ ਸੀ।
ਡਾਰਾ ਸੀ ਗਵਾਂਢੀਆਂ ਨੇ ਜਾਲ ਆ ਬਸਾਲ ਸਾਰੇ,
ਘਰ ਘਰ ਪੈਰ ਆ ਪਖੰਡ ਨੇ ਪਸਾਰਾ ਸੀ।
ਸਾਰਾ ਸੀ ਕਰਤਾਰ ਸਿੰਘ ਕਿਸੇ ਭੀ ਨ ਕਾਜ ਕੋਈ,
ਚਲਕੇ ਕੁਪੰਥ ਪੰਥ ਰਾਜ ਭਾਗ ਹਾਰਾ ਸੀ।

*****

ਹਾਰਾ ਸੀ ਨਸੀਬ ਜਦੋਂ ਖਾਲਸੇ ਨੇ ਆਲਸੇ ਹੋ,
ਮਨ ਮੱਤ ਚੰਦ੍ਰੀ ਕੁਪੇਚ ਆਇ ਡਾਰਾ ਸੀ।
ਡਾਰਾ ਸੀ ਪ੍ਰਤਾਪ ਆਪ ਚੌੜ ਕਰ ਰੋੜ ਬੀਚ,
ਪੰਥ ਗਾੜ੍ਹੀ ਨੀਂਦ ਸੁੱਤਾ ਜਾਨ ਨ ਸੰਭਾਰਾ ਸੀ।
ਭਾਰਾ ਸੀ ਬੇਸਾਰਾ ਪੰਥ ਗੁਰੂ ਗ੍ਰੰਥ ਬਾਣੀ ਭੁੱਲਾ,
ਛਾਡ ਗੁਰ ਰੀਤੀਆਂ ਕੁਰੀਤੀਆਂ ਨੂੰ ਧਾਰਾ ਸੀ।
ਚਾਰਾ ਸੀ ਨ ਕੋਈ ਤਦੋਂ ਦਿਸਦਾ ਕਰਤਾਰ ਸਿੰਘ,
ਡਾਵਾਂ ਡੋਲ ਹੋਇ ਰਿਹਾ ਬੇੜਾ ਬੇ ਸਹਾਰਾ ਸੀ।

*****

ਕਲਾ ਵਰਤਾਈ ਮਹਾਰਾਜ ਨੇ ਜਗਾਈ ਜੋਤ,
ਭੈਣੀ ਪਿੰਡ ਬੀਚ ਭਯੋ ਭਾਨ ਉਜਯਾਰਾ ਸੀ।
ਪੂਰਨ ਪਮਤਾਪੀ ਨਾਮ ਜਾਪੀ ਥਾਪੀ ਸਿੱਖੀ ਸਾਖ,
ਸਿਦਕ ਭਰੋਸੇ ਤੋਸੇ ਬੋਲ ਤੋਲ ਭਾਰਾ ਸੀ।
ਭਾਰਾ ਸੀ ਜਮਾਲ ਤੇ ਕਮਾਲ ਦੀ ਤਾਸੀਰ ਭਾਰੀ,
ਨਾਮ ਦੀ ਬਜਾਯਾ ਸਾਰੇ ਜੱਗ ਤੇ ਨਗਾਰਾ ਸੀ।
ਗਾਰਾ ਸੀ ਕਰਤਾਰ ਸਿੰਘਾ ਬਾਬੇ ਰਾਮ ਸਿੰਘ ਜੀ ਨੇ,
ਕਾਮ ਕ੍ਰੋਧ ਲੋਭ ਮੋਹ ਦੁਸ਼ਰ ਹੰਕਾਰਾ ਸੀ।

*****

ਟਾਰਾ ਸੀ ਕੁਚਾਲਾਂ ਤੇ ਖ਼ਯਾਲਾਂ ਭੈੜੇ ਗੰਦਯਾਂ ਨੂੰ,
ਬੰਦਯਾਂ ਨੂੰ ਗੁਰਸਿੱਖੀ ਰਾਸਤਾ ਦਿਖਾਰਾ ਸੀ।
ਪਿੰਡਾਂ ਵਿਚ ਚੱਕਰ ਲਗਾਇਕੇ ਵਧਾਈ ਸਿੱਖੀ,
ਤਿੱਖੀ ਚਾਲ ਨਾਲ ਮਨ ਮੱਤ ਤਾਈਂ ਗਾਰਾ ਸੀ।
ਗਾਰਾ ਸੀ ਜੋ ਪਿੰਡਾਂ ਵਿਚ ਚੋਰੀ ਯਾਰੀ ਡਾਕਿਆਂ ਦਾ,
ਨਾਮ ਦੀ ਨਦੀ ਚਲਾਇ ਸਾਰਾ ਧੋਇ ਡਾਰਾ ਸੀ।
ਡਾਰਾ ਸੀ ਵਿਹਾਰ ਕਰਤਾਰ ਸਿੰਘਾ ਸ਼ਬਦਾਂ ਦਾ,
ਸੈਇਆਂ ਜੀਆਂ ਭੁਲਿਆਂ ਨੂੰ ਤੁਰਤ ਸੁਧਾਰਾ ਸੀ।

*****

ਧਾਰਾ ਸੀ ਚਲਾਈ ਸੋਹਣੀ ਨਾਮ ਦੀ ਫੜਾਈ ਮਾਲਾ,
ਆਹੱਲਾਕਾਮ ਕੀਨਾ ਨਾਮ ਦੇਸਮੇਬਿਬਾਰਾਸੀ।
ਸੈਂਕੜੇ ਸਜਾਇ ਸਿੰਘ ਜਿੱਥੇ ਜਾਇ ਪੈਰ ਧਰੇ,
ਬੜੇ ਰੁਹਬ ਦਾਬ ਵਾਲਾ ਸੁੰਦਰ ਦੀਦਾਰਾ ਸੀ।
ਜਿੱਥੇ ਜਇ ਬਹਿੰਦੇ ਕਹਿੰਦੇ ਨਾਮ ਦੀ ਵਡਾਈ ਭਾਰੀ,
ਨਾਮ ਬਿਨਾਂ ਬਾਬੇ ਜੀ ਨੂੰ ਕੁਝ ਨ ਪਯਾਰਾ ਸੀ।
ਸਾਰਾ ਸੀ ਇਹ ਭੇਦ ਕਰਤਾਰ ਸਿੰਘਾ ਉਨਾਂ ਗਕਹਯਾ,
ਜਿਨਾ ਆਪ ਬਾਬੇ ਜੀ ਨੂੰ ਨੇਤ੍ਰੀਂ ਨਿਹਾਰਾ ਸੀ।

# ਰਾਮ ਸਿੰਘ ਜੀ ਰਾਮ ਰਮਾਯਾ ਫੈਲੀ ਚਰਚਾ ਦੇਸ ਮਝਾਰ

(ਵਲੋਂ ਦੇਸ ਪ੍ਰਸਿੱਧ ਕਵੀਸ਼ਰ ਤੋਂ ਉਘੇ ਇਤਹਾਸਕਾਰ ਗਯਾਨੀ ਕਰਤਾਰ ਸਿੰਘ ਜੀ ਕਲਾਸ
ਵਾਜਲੀਏ ਹੈਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਜੀ)

ਚਾਲ ਸਮੇਂ ਦੀ ਟੇਢੀ ਚਲਦੀ, ਰਹਿੰਦੀ ਨਹੀਂ ਸਦਾ ਇਕ ਸਾਰ।
ਕਦੇ ਛਾਉਂ ਤੇ ਧੁੱਪ ਕਦੇ ਹੋਇ, ਗਰਮੀ ਸਰਦੀ ਰੁੱਤ ਅਨੁਸਾਰ।
ਰਹਿੰਦਾ ਰੰਗ ਨ ਇੱਕੋ ਜਿਹਾ, ਕਰਕੇ ਡਿਠਾ ਖ਼ੂਬ ਵਿਚਾਰ।
ਸ੍ਰੀ ਕਲਗੀਧਰ ਪੰਥ ਸਾਜਯਾ, ਸਭ ਮਜ਼੍ਹਬਾਂ ਦੇ ਸਿਰ ਸਰਦਾਰ।
ਧਰਮ ਰੱਖਯਾ ਮੁਲਕੀ ਸੇਵਾ, ਪਾਪ ਦੂਰ ਕਰਨੇ ਦੀ ਕਾਰ।
ਸੌਂਪੀ, ਸਿੰਘ ਸਜਾਇ ਸੱਜੀਲ, ਧਾਂਕ ਪਈ ਸਾਰੇ ਸੰਸਾਰ।
ਨਾਮ, ਦਾਨ, ਇਸ਼ਨਾਨ ਦ੍ਰਿੜਤਾ, ਹੁਬੁਲਵਤਨੀ ਪਰ ਉਪਕਾਰ।
ਏਹੋ ਜੇਹੇ ਸ਼ੁਭ ਗੁਣ ਸਾਰੇ, ਪੰਥ ਤਈਂ ਭਰ ਦਏ ਭੰਡਾਰ।
ਦਸਮ ਪਿਤਾ ਦੀ ਸਿੱਖਯਾ ਉੱਪਰ, ਚਲਦੇ ਰਹੇ ਸਿੰਘ ਬਲ ਭਾਰ।
ਤਦ ਤਕ ਰਹੀ ਪੰਥ ਦੀ ਦਿਣ ਦਿਣ, ਚੜ੍ਹਦੀ ਕਲਾ, ਨ ਆਈ ਹਾਰ।
ਫਸਿਆ ਪੰਥ ਮਾਯਾ ਦੀ ਜਾਲੀਂ, ਗੁਰ ਸਿੱਖਯਾ ਦੇ ਤਈਂ ਵਿਸਾਰ।
ਸਿੱਖ ਰਾਜ ਦਾ ਅੰਤ ਗਿਆ ਹੋ, ਖੋਹ ਬੈਠੇ ਪ੍ਰਤਾਪ ਗਵਾਰ।
ਮਨ ਮੱਤ ਫੈਂਲੀ ਘਰ ਘਰ ਅੰਦਰ, ਗੁਰਮੱਤ ਉੱਕੀ ਹੋਈ ਉਡਾਰ।
ਹਿੰਦੂ, ਮੁਲਮ ਅਤੇ ਈਸਾਈ, ਲੱਗੇ ਫਾਹੁਨ ਜਾਲ ਪਸਾਰ।
ਰਾਜ ਤੇਜ਼ ਦਾ ਘਾਟਾ ਇੱਕ ਧਿਰ, ਤਰਫ਼ ਦੂਸਰੀ ਮਜ਼੍ਹਬੀ ਮਾਰ।
ਜਾਂਦਾ ਪੰਥ ਰਸਾਤਲ ਵੱਲੇ, ਜੇ ਕਰ ਕੋਈ ਨ ਲੈਂਦਾ ਸਾਰ।
ਐਨ ਸਮੇਂ ਸਿਰ ਭੈਣੀ ਅੰਦਰ, ਸੂਰਜ ਸਿੱਖੀ ਹੋ ਚਮਕਾਰ।
ਚਾਰੋਂ ਤਰਫ਼ ਫੈਲਾਈਆਂ ਰਿਸ਼ਮਾਂ, ਲੱਗਾ ਦੂਰ ਹੋਣ ਅੰਧਕਾਰ।
ਬਰਖਾ ਹੋਣ ਨਾਮ ਦੀ ਲੱਗੀ, ਹਰੀ ਭਰੀ ਦਿੱਸੀ ਗੁਲਜ਼ਾਰ।
ਰਾਮ ਸਿੰਘ ਜੀ ਰਾਮ ਰਮਾਯਾ, ਫੈਲੀ ਚਰਚਾ ਦੇਸ ਮਝਾਰ।
ਸਾਧ ਸੰਤ ਖੁਸ਼ ਥਾਂ ਥਾਂ ਹੋਏ, ਦੋਖੀ ਦੁਸ਼ਮਨ ਹੋਇ ਲਾਚਾਰ।
ਦੇਸ ਪੰਜਾਬ ਵਿੱਚ ਕਰ ਦੌਰੇ, ਲਹਿਰ ਚਲਾਈ ਨਾਮ ਅਪਾਰ।

ਚੋਰੀ ਡਾਕੇ ਠਾਕੇ ਕਰਨੋਂ, ਕੀਤਾ ਫਿਰ ਕੇ ਦੇਸ਼ ਸੁਧਾਰ।
ਲਹਿਰ ਅਜ਼ਾਦੀ ਦੀ ਕਰ ਜਿੰਦਾ, ਸ੍ਵਦੇਸ਼ੀ ਦਾ ਕਰ ਪਰਚਾਰ।
ਕਾਯਾ ਪਲਟੀ ਵਿੱਚ ਦਿਨ੍ਹਾਂ ਦੇ, ਗੁਰਮੱਤ ਫੈਲੀ ਘਰ ਘਰ ਬਾਰ।
ਬੇੜਾ ਪੰਥ ਬਚਾਯਾ ਬਾਬੇ, ਡੁੱਬਨ ਦਿੱਤਾ ਨ ਮੰਝਧਾਰ।
ਵਰਨਨ ਕੀਤੇ ਜਾਨ ਨ ਸਾਰੇ, ਬਾਬਾ ਜੀ ਦੇ ਸ਼ੁਭ ਉਪਕਾਰ।

# 'ਸ੍ਰੀ ਮਾਨ ਪਿਆਰੇ ਬਾਬਾ ਰਾਮ ਸਿੰਘ ਜੀ'

(ਪ੍ਰਸਿੱਧ ਹਿਤਹਾਸੱਗਯ ਪੰਥਰਤਨ ਕਵਿ ਕੁਲਰਤਨ ਗਯਾਨੀ ਕ੍ਰਤਾਰ ਸਿੰਘ ਜੀ
ਕਲਾਸ ਵਾਲੀਏ, ਹੈਡ ਗ੍ਰੰਥੀ, ਦ੍ਰਬਾਰ ਸਾਹਿਬ, ਅੰਮ੍ਰਿਤਸਰ)

ਸ੍ਰੀ ਮਾਨ ਪਿਆਰੇ ਬਾਬਾ ਰਾਮ ਸਿੰਘ ਜੀ ਸੁੱਤੇ ਵੀਰਾਂ ਦੇ ਤਈਂ ਜਗਾਯਾ ਆਕੇ।
ਮਾਦਾ ਪ੍ਰਸਤੀ ਦੇ ਵਿਚ ਸਿੰਘ ਵੜ ਗਏ, ਅਸਲ ਨੁਕਤਾ ਜਦੋਂ ਭੁਲਾਯਾ ਆਕੇ।
ਨੱਸ ਗਏ ਗੁਰਮਤ ਮੈਦਾਨ ਵਿਚੋਂ, ਮਨਮੱਤ ਨੇ ਡੇਰਾ ਜਮਾਯਾ ਆਕੇ।
ਪਿਆ ਜੋਰ ਤੇ ਹੋਰ ਹੀ ਰੰਗ ਹੋਯਾ, ਪੋਪ ਲ੍ਹੀਲਾ ਨੇ ਜਾਲ ਫੈਲਾਯਾ ਆਕੇ।
ਆਨ ਸ਼ਾਨ ਤੇ ਤਾਨ ਨੇ ਰਿਹਾ ਕੋਈ, ਬੇੜਾ ਫੁੱਟ ਤੁਫ਼ਾਨ ਡੁਲਾਯਾ ਆਕੇ।
ਰੇਖ ਵਿਚ ਨ ਕਿਸੇ ਨੇ ਮੇਖ ਮਾਰੀ, ਦੇਖ ਜ਼ਵਾਲ ਨ ਕਿਸੇ ਸਮਝਾਯਾ ਆਕੇ।
ਬਾਗ਼ ਸਿੱਖੀ ਦਾ ਹੋਣ ਵੈਰਾਨ ਲਗਾ, ਪਾਣੀ ਪ੍ਰੇਮ ਦਾ ਕਿਸੇ ਨ ਪਾਯਾ ਆਕੇ।
ਬਾਰਸ਼ ਹੋਈ ਪਰਚਾਰ ਦੀ ਚਿਰ ਹੋਯਾ, ਔੜਾਂ ਲਗੀਆਂ ਬਾਗ ਕੁਮਲਾਯਾ ਆਕੇ।
ਰਾਗ ਗਿਆ ਤੇ ਪਾਗ ਭੀ ਨਾਲ ਗਿਅਠਾ, ਪੈ ਗੁਲਾਮੀ ਨੇ ਦੇਸ ਦਬਾਯਾ ਆਕੇ।
ਸਿੰਬਲ ਵਾਂਗ ਸੁਹਾਵਨਾ ਦਿਸ ਰਿਹਾ, ਪਰ ਨਿਰਾ ਨਿਕੰਮਾ ਅਜਮਾਯਾ ਆਕੇ।
ਘਟ ਗਈ ਮਹਿਮਾਨ ਕੋਈ ਰੰਗ ਰਿਹਾ, ਅਨਮੱਤੀਆਂ ਅੱਡਾ ਬਣਾਯਾ ਆਕੇ।
ਜੀਊਂਦਾ ਦਿਸਦਾ ਸੀ ਐਂਵੇਂ ਨਾਮ ਮਾਤਰ, ਹੈਸੀ ਸਮੇ ਦੇ ਗੇੜਨੇ ਫਾਹਯਾ ਆਕੇ।
ਸੁਣੀ ਫੇਰ ਪੁਕਾਰ ਦਸਮੇਸ਼ ਜੀ ਨੇ, ਦੀਵਾ ਪੰਥ ਦੇ ਵਿਚ ਜਗਾਯਾ ਆਕੇ।
ਤੇਜੰਵੰਤ ਇਮ ਸੰਤ ਸਰੂਪ ਸੋਹਣੇ, ਡੰਕਾ ਨਾਮਦਾ ਜਿਨ੍ਹਾਂ ਵਜਾਯਾ ਆਕੇ।
ਵੀਰਾਂ ਸੁੱਤਯਾਂ ਤਈਂ ਜਗਾਯਾ ਆਕੇ, ਅਨਮੱਤੀਆਂ ਪਾਸੋਂ ਬਚਾਯਾ ਆਕੇ।
ਰਾਮ ਸਿੰਘ ਜੀ ਰਾਮ ਰੁਮਾਯਾ ਆਕੇ, ਸਤਿਨਾਕ ਤਾ ਜਾਪ ਜਪਾਯਾ ਆਕੇ।
ਦੇਸ਼ ਵਤਨ ਤੇ ਧਰਮ ਦਾ ਪਿਆਰ ਪਾਕੇ, ਝਟ ਪੱਟ ਸਮਾ ਪਲਟਾਯਾ ਆਕੇ।
ਤੱਦੀ ਡਾਕੇ ਬਦਮਾਸ਼ੀ ਹਰਾਮਖੋਰੀ, ਤੇ ਸ਼ਰਾਬ ਝੂਠੀ ਨੂੰ ਛੁਡਾਯਾ ਆਕੇ।
ਈਨ ਮੰਨਨੀ ਇਕ ਅਕਾਲ ਜੀ ਦੀ ਮਿਲ ਬੈਠਣਾ ਪਿਆਰ ਵਧਾਯਾ ਆਕੇ।
ਜੜ ਪੁੱਟ ਬੁਰਿਆਈਆਂ ਦੀ ਸੁਟ ਦਿੱਤੀ, ਵਿਚ ਚੱਕਰ ਦੇਸ ਫਿਰਾਯਾ ਆਕੇ।

# ਜੀਵੇਂ ਚੰਨ ਹੈਂ ਤੂੰ ਕੌਮਾਂ ਸਾਰੀਆਂ ਦਾ

ਵਿਧਾਤਾ ਸਿੰਘ 'ਤੀਰ'

ਨਾਨਕ ਗੁਰੂ ਦੇ ਪਿਆਰਿਆ ਦੇਸ਼ ਭਗਤਾ,
ਤੈਨੂੰ ਨਿਰਾ ਹੀ ਦੇਸ਼ ਦਾ ਦਰਦ ਆਖਾਂ।
ਇਕੋ ਆਪਣੇ ਬੋਲ ਪੁਗਾਉਣ ਵਾਲਾ,
ਸੱਚਾ ਸੰਤ ਸਿਦਕੀ ਸ਼ੇਰ ਮਰਦ ਆਖਾਂ।
ਇਕੋ ਰੱਬੀ ਵੈਰਾਗ ਦਾ ਵੈਹਣ ਆਖਾਂ,
ਇਕੋ ਕਹਿ ਦਿਆਂ 'ਓਸ' ਦਾ 'ਨਾਮਧਾਰੀ'।
ਇਹ ਵੀ ਝੂਠ ਤਾਂ ਨਹੀਂ ? ਕਲਜੁੱਗ ਅੰਦਰ,
ਤੈਨੂੰ ਜੇ ਕਦੇ ਪੁੱਗੀ ਹੋਈ ਨਰਦ ਆਖਾਂ।

ਤੇਰਾ ਪਿਆਰ ਗਿਆਨ ਜਗਾਉਂਦਾ ਏ,
ਤੇਰੀ ਸਾਦਗੀ ਦਿਲਾਂ ਨੂੰ ਖੱਸ ਦੀ ਏ।
ਬਦੋ ਬਦੀ ਤਿੱਖੀ ਪ੍ਰੇਮ ਅਣੀ ਤੇਰੀ,
ਪ੍ਰੇਮੀ ਹਿਰਦਿਆਂ ਦੇ ਅੰਦਰ ਧੱਸ ਦੀ ਏ।
ਕੀਤਾ ਚਾਨਣਾਂ ਤੇਰੀਆਂ ਕਰਣੀਆਂ ਨੇ,
ਤਾਹੀਏਂ ਹਿੰਦੀ ਅਜ਼ਾਦੀ ਨੂੰ ਲਭ ਰਹੇ ਨੇਂ।
ਚੀਨੀ ਵਾਲਿਆ ਤੂਹੇਂ ਈ ਦੱਸਿਆ ਸੀ,
ਖੁਲ੍ਹ ਏਕਤਾ ਵਿਚ ਹੀ ਵੱਸਦੀ ਏ।

ਨਿਰਾ ਪੁਰਾ ਨਹੀਂ ਤੂੰ ਨਾਮਧਾਰੀਆਂ ਦਾ,
ਸਾਂਝਾ ਹੈਂ ਸਾਰੇ ਨਾਮਧਾਰੀਆਂ ਦਾ।
ਭਾਰਤ ਮਾਤ ਦੀ ਅੱਖ ਦੇ ਤਾਰਿਆ ਵੇ,
ਜੀਵੇਂ ਚੰਨ ਹੈਂ ਤੂੰ ਕੌਮਾਂ ਸਾਰੀਆਂ ਦਾ।
ਹੈਸੀ ਦੇਸ਼ ਅਜ਼ਾਦੀ ਦੀ ਲਗਨ ਤੈਨੂੰ,
ਤਾਹੀਏਂ ਦੇਸ਼ ਉਤੋਂ ਗਿਓਂ ਵਾਰਿਆ ਤੂੰ।
ਪੂਰਾ ਉਤਰਿਓਂ ਸਾਥੀਆਂ ਸਣੇ ਆਖਰ,
ਕਰਕੇ ਟਾਕਰਾ ਔਕੜਾਂ ਭਾਰੀਆਂ ਦਾ।

ਅੰਦਰ ਹਿੰਦੀਆਂ ਦੇ ਭਾਂਬੜ ਮਚ ਰਹੇ ਨੇ,
ਅੱਗ ਤੇਰੀ ਕੁਰਬਾਨੀ ਨੇ ਲਾਈ ਹੋਈ ਏ।
ਚੜ੍ਹਿਆ ਮਰਨ ਦਾ ਚਾ ਹੈ ਬਹੁਤਿਆਂ ਨੂੰ,
ਗਲੇ ਬਹੁਤਿਆਂ ਖਫਣੀ ਪਾਈ ਹੋਈ ਏ।
ਬੱਦਲ ਜੋਰ ਦੇ ਪੱਛਮੋਂ ਚੜ੍ਹੇ ਜਾਪਣ,
ਬਿਜਲੀ ਲੋੜ੍ਹ ਦੀ ਸਿਰਾਂ ਤੇ ਚਮਕਦੀ ਏ।
ਫੁੱਲ ਖਿੜਨਗੇ ਫੇਰ ਸ਼ਹੀਦੀਆਂ ਦੇ,
ਫੇਰ ਰੁੱਤ ਕੁਰਬਾਨੀ ਦੀ ਆਈ ਹੋਈ ਏ।

ਬਾਬਾ ਆ! ਆਜ਼ਾਦੀ ਦਾ ਨਾਮ ਦੇ ਜਾ,
ਇਨ੍ਹਾਂ ਦੇਸ਼ ਭਗਤਾਂ ਨਾਮਧਾਰੀਆਂ ਨੂੰ।
ਆਜਾ ਪਿਆਰਿਆ ਫਿਰ ਬਸੰਤ ਰੁੱਤੇ,
ਹੱਥੀਂ ਸਿੰਜ ਜਾਹ ਫੇਰ ਕਿਆਰੀਆਂ ਨੂੰ।
ਆਪਣੇ ਸਿਦਕ ਵਿਚੋਂ ਸਿਦਕ ਕਣੀਂ ਦੇ ਜਾ,
ਫੌਜਾਂ ਡੋਲੀਆਂ ਨੂੰ ਆ ਕੇ ਖੜਾ ਕਰ ਜਾ।
'ਤੀਰ' ਨਾਲ ਕੁਰਬਾਨੀ ਦੇ ਕਰਨ ਖੁੰਢਾ,
ਪੜਛੇ ਲਾਹ ਰਹੀਆਂ ਪੰਛਮੀ ਆਰੀਆਂ ਨੂੰ।

# "ਰਾਮ ਪਿਆਰਾ"

(ਵਲੋਂ ਸ੍ਰੀ ਮਾਨ ਸ. ਵਿਧਾਤਾ ਸਿੰਘ ਜੀ 'ਤੀਰ' ਅੰਮ੍ਰਿਤਸਰ)

ਸੁੰਞੇ ਦਿਲ ਵਸਾਉਣ ਵਾਲਾ ਜੋਤਾਂ ਰਿਦੇ ਜਗਾਉਣ ਵਾਲਾ।
ਮਿੱਟੀ ਨੂੰ ਚਮਕਾਉਣ ਵਾਲਾ ਲੋਹਾ ਸਵੱਰਨ ਬਣਾਉਣ ਵਾਲਾ।
ਭਾਰਤ ਮਾਂ ਦਾ ਅੱਖ ਦਾ ਤਾਰਾ।
ਦੇਸ ਹਿਤੈਸ਼ੀ "ਰਾਮ ਪਿਆਰਾ"।
ਰਾਮ ਨਾਮ ਵਿੱਚ ਰਾਮ ਵਿਖਾਵੇ, ਰਾਮ ਨਾਮ ਦਾ ਮੀਂਹ ਵਰ੍ਹਾਵੇ।
ਸੜਦੇ ਰਿਦਿਆਂ ਨੂੰ ਠੰਡ ਪਾਵੇ, ਆਵੇ ਕੌਲ ਤਾਂ ਬੁਝਦੇ "ਆਵੇ"।
ਨਾਮ ਉਹਦਾ ਹੈ ਅੰਮ੍ਰਿਤ ਧਾਰਾ।
ਲੂੰ ਰਵਿਆ "ਰਾਮ ਪਿਆਰ"।
ਹਰ ਦਮ ਪ੍ਰੇਮੀ ਦਿਲ ਇਹ ਚਾਹਵੇ "ਰਾਮ" ਰਿਦੇ ਵਿੱਚ ਡੇਰਜਾ ਲਾਵੇ।
ਨੈਣਾਂ ਦੀ ਪੁਤਲੀ ਬਣ ਜਾਵੇ ਅੱਖੀਆਂ ਪਈਆਂ ਭਰਨ ਕਲਾਵੇ।
ਪਿਆਰੇ ਅੰਦਰ ਵਸੇ ਪਿਆਰਾ।
ਦਿਲ ਵੇਖੇ ਅਣ ਡਿੱਠ ਨਜ਼ਾਰਾ।
ਸੁਰਤੀ ਹੋਵੇ ਪ੍ਰੇਮ ਪ੍ਰੋਤੀ, ਦਿਲ ਵਿਚ ਹੋਵੇ ਅਣਵਿੱਧ ਮੋਤੀ।
ਡਲ੍ਹਕਾਂ ਮਾਰੇ ਜੀਵਨ ਜੋਤੀ ਰੂਹ "ਨਾਮ" ਵਿਚ ਜਾਵੇ ਧੋਤੀ।
ਲੂੰਅ ਲੂੰ ਗਾਵੇ ਬਣੇ ਦੁਤਾਰਾ।
ਰਾਮ ਰੂਪ ਓਹ ਰਾਮ ਪਿਆਰਾ।

# ਪ੍ਰੀਤਮ-ਪਿਆਰੇ

(ਵਲੋਂ ਸ੍ਰੀ ਮਾਨ ਵਿਧਾਤਾ ਸਿੰਘ ਜੀ 'ਤੀਰ' ਅੰਮ੍ਰਿਤਸਰ)

ਧਰਤੀ ਮਾਲਵੇ ਦੀ ਖਾਣ ਬਰਕਤਾਂ ਦੀ, ਰਾਣੀ ਉਹਦੀਆਂ ਕੁਦਰਤਾਂ ਸਾਰੀਆਂ ਦੀ।
ਚਰਨ ਰਾਮ ਦੇ ਸਿਦਕ ਵਿਚ ਪਰਸ ਰਹੀਸੀ, ਦਿਲੋਂ ਭਰੀ ਹੋਈ ਤਾਂਘਾਂ ਭਾਰੀਆਂ ਦੀ।
ਵਗਦੀ ਪਈ ਸੀ ਸਰਸੇ ਦੇ ਕੰਢਿਆਂ ਤੇ, ਖੁਲ੍ਹੀ ਨਾਮ ਧਾਰਾ ਨਾਮਧਾਰੀਆਂ ਦੀ।
ਠੰਢ ਪਾਉਂਦੀ ਪਈ ਸੀ ਸੜਦਿਆਂ ਨੂੰ, ਰੂਹ ਰੱਬ ਦੀ ਸ਼ਕਲ ਸੰਸਾਰੀਆਂ ਦੀ।
ਹਰ ਇਕ ਦਿਲ ਅੰਦਰ ਦਰਦ ਦੇਸ਼ ਦਾ ਸੀ, ਹਰ ਇਕ ਅੱਖ ਅੰਦਰ 'ਰਾਮ' ਵਸਦਾ ਸੀ।
ਹਰ ਇਕ ਜੀਭ ਤੇ ਰਾਮ ਸੀ ਰਾਜ ਕਰਦਾ, ਹਰ ਇਕ ਰੂਪ ਅੰਦਰ ਰਾਮ ਹੱਸਦਾ ਸੀ।

ਹਥਾਂ ਵਿਚੋਂ ਮਾਲਾ ਮਾਲਾ ਵਿਚ ਬਿਰਤੀ, ਬਿਰਤੀ ਵਿਚ ਰੱਬੀ ਲਹਿਰ ਵੱਗ ਰਹੀ ਸੀ।
ਪੈਰ ਜਾਪਦੇ ਪਏ ਸੀ ਪੰਧ ਅੰਦਰ, ਸੁਰਤ ਸਿਦਕ ਰੰਗ ਰੱਤੜੀ ਲੱਗ ਰਹੀ ਸੀ।
ਕਿਲੇ ਪਏ ਵਿਕਾਰਾਂ ਦੇ ਢੱਠਦੇ ਸਨ, ਨਾਮੀ ਤੋਪ ਸਤ ਨਾਮ ਦੀ ਦੱਗ ਰਹੀ ਸੀ।
ਇਰਦ ਗਿਰਦ ਸਨ ਝੁੰਡ ਪਰਵਾਨਿਆਂ ਦੇ, ਵਿੱਚ "ਰਾਮ" ਰੂਪੀ ਜੋਤ ਜਗ ਰਹੀ ਸੀ।
ਪਾਈ ਗੂੰਜ ਚਫੇਰ ਸੀ ਭੌਰਿਆਂ ਨੇ, ਮਹਾਰਾਜ ਲਗਦੇ ਵਾਂਙ ਫੁੱਲ ਦੇ ਸਨ।
ਮਾਲਾ ਵਾਂਙ ਸੁਦਰਸ਼ਨ ਦੇ ਚਲਦੀ ਸੀ, ਉਸ ਚੋਂ ਬੰਦਗ ਦੇ ਜੌਹਰ ਖੁਲਦੇ ਸਨ।

ਰੰਗ ਰੱਤੜੇ ਏਸ ਵਹੀਰ ਅੰਦਰ, ਝਾਕੀ ਇਕ ਐਸੀ ਨਜ਼ਰ ਆ ਰਹੀ ਸੀ।
ਲਗਨ-ਲੀਨ ਇਕ ਮਾਈਆਂ ਦੀ ਮੰਡਲੀ ਵੀ, ਜਨਮ ਮਰਨ ਦਾ ਪੰਧ ਮੁਕਾ ਰਹੀ ਸੀ।
ਏਹਨਾਂ ਨਾਲ ਇਕ ਸਿੱਖ ਵੀ ਜਾ ਰਿਹਾ ਸੀ, ਜਿੰਨੂੰ ਸਾਦਗੀ ਸੀਸ ਨਿਵਾ ਰਹੀ ਸੀ।
ਐਪਰ ਓਸ ਦੀ ਤੋਰ "ਮਸਤਾਨਿਆਂ" ਨੂੰ, ਕਿਸੇ ਗੰਧਲਐ ਭਰਮ ਵਿਚ ਪਾ ਰਹੀ ਸੀ।
ਉਨਾਂ ਆਖਿਆ! ਵੇਖ! ਹਰਨਾਮ ਸਿੰਘਾਂ! ਸਾਡੀ ਹਿਕ ਉਤੇ ਅੱਗ ਬਾਲ ਨਾ ਤੂੰ।
ਹੋਕੇ ਵੱਖਰਾ ਆਪਣਾ ਕੱਟ ਪੈਂਡਾ, ਤੁਰ ਇਸਤਰ੍ਹਾਂ ਬੀਬੀਆਂ ਨਾਲ ਨਾ ਤੂੰ।

ਉਹਨੇ ਆਖਿਆ! ਕਮਲਿਓ! ਰਹੋ ਠੱਪੇ, ਮੇਰੀ ਰਮਜ਼ ਨੂੰ ਤੁਸਾਂ ਨਾ ਲੱਖਿਆ ਏ।
ਮੇਰੀ ਅੱਖ ਦੇ ਵਿੱਚ ਨਹੀਂ ਮੈਲ ਕੋਈ, ਤੁਸਾਂ ਭੁਲ ਅੰਦਰ ਲੱਖਣ ਲੱਖਿਆ ਏ।
ਜਿਥੋਂ ਤੁਸਾਂ ਹੈ ਆਬਹਯਾਤ ਪੀਤਾ, ਮੈਂ ਵੀ ਓਸੇ ਸਰੋਵਰੋਂ ਚੱਖਿਆ ਏ।

ਐਵੇਂ ਮੂਰਖੋ ਸਿਰਾਂ ਤੇ ਚੜ੍ਹ ਗਏਓ,! ਤੁਸਾਂ ਕਿਸੇ ਦਾ ਅਦਬ ਨਾਂ ਰੱਖਿਆ ਏ।
ਨਿਰ ਛਲ ਸਿਖ ਨੇ ਇਸਤਰ੍ਹਾਂ ਰੋਹ ਅੰਦਰ, ਜਦੋਂ ਇਦੇ ਚਾਰ ਸੁਣਾ ਦਿਤੀਆਂ।
ਪਾਰਾ ਚੜ੍ਹ ਗਿਆ ਝਟ ਮਸਤਾਨਿਆਂ ਦਾ, ਵ੍ਹਹਨਾਂ ਪਕੜਕੇ ਖ਼ੂਬ ਟਿਕਾ ਦਿੱਤੀਆਂ।

ਬਸ ਫੇਰ ਕੀ ? ਝੱਟ ਸ਼ਕੈਤ ਹੋ ਗਈ, ਵੇਲਾ ਤਾੜਿਆ ਠੀਕ ਬਾਨਿਆਂ ਨੇ।
ਕਿਹਾ ਸੂਬਿਆਂ! ਸ਼ਹਿਨਸ਼ਾਹ! ਅੱਤ ਚੁੱਕੀ ਏਨ੍ਹਾਂ ਆਪਦੇ ਮੋਏ ਮਸਤਾਨਿਆਂ ਨੇ।
'ਰੱਬੀ ਜੋਤ' ਜੀ ਸਾੜਿਆ ਦਿੱਲ ਡਾਢਾ ਏਹਨਾਂ ਆਪਦੇ ਪ੍ਰੇਮ ਪਰਵਾਨਿਆਂ ਨੇ।
ਨਹੀਂ ਸਮਝਦੇ, ਕਿਸੇ ਦੀ ਮੰਨਦੇ ਨਹੀਂ, ਲਾਇਆ ਆਪਣਾ ਇੱਲ ਹੈ ਦਾਨਿਆਂ ਨੇ।
ਗੱਲ ਕੱਲ ਦੀ ਇਹਨਾਂ ਦਾ ਦੱਲ ਵੇਖੋ ਇਕ ਸਿੱਖ ਇਕੱਲੇ ਤੇ ਟੁੱਟਿਆ ਏ।
ਸਚੇ ਪਾਤਸ਼ਾਹ! ਕੁਝ ਵੀ ਰਲ ਨਹੀਂ ਸੀ, ਉਹ ਨੂੰ ਛੱਲੀਆਂ ਦੇ ਵਾਂਙ ਕੁੱਟਿਟਾ ਏ।

ਦਰਦ ਪੁੰਜ ਬੋਲੇ ! "ਹੱਛਾ ਫੇਰ ਕੀਏ, ਅਸੀਂ ਅਜ ਹੀ ਲੇਖਾ ਮੁਕਾਦਿਆਂ ਗੇ।
ਸਾਡੇ ਸਿਖ ਨੂੰ ਜਿਨਾਂ ਨੇ ਮਗਿਰਿਆਏ ਅਸੀ ਉਨ੍ਹਾਂ ਨੂੰ ਮਜਾ ਚਖਾਦਿਆਂ ਗੇ।
ਸਾਡੇ ਸੂਬੇ ਤੇ ਵਰ੍ਹੇ, ਜੋ ਗੜੇ ਹੋਕੇ ਅਸੀਂ ਉਹਨੂੰ ਰੰਗ ਵਿਖਾਦਿਆਂ ਗੇ।
ਪਕੇ ਹੋਏ ਹੰਕਾਰੀਆਂ ਸਿੱਟਿਆਂ ਤੇ ਅਸੀ ਡਾਂਗ ਦਾ ਮੀਹ ਵਰਾਦਿਆਂ ਗੇ।"
ਏਨਾ ਆਖਕੇ ਚਲਪਏ ਰਮਜ ਅੰਦਰ ਕੋਤਕ ਅਜਬ ਸੰਸਾਰ ਤੇ ਕਰਨ ਵਾਲੇ।
ਭਰਿਆਂ ਉਤਲਿਆਂ ਨੂੰ ਖਾਲੀ ਕਰਨ ਵਾਲੇ ਅਤੇ ਸਖਿਣਿਆਂ ਨੂੰ ਪਲ ਵਿਚ ਭਰਨਵਾਲੇ।

ਓਧਰ ਮਸਤਿਆ ਝੁੰਡ ਮਸਤਾਨਿਆਂ ਦਾ, ਹੈਸੀ ਨੰਗਲੇ ਦੀ ਸੁੰਦਰ ਢਾਬ ਉਤੇ।
ਜਾਪੇ ਖੁਸ਼ੀ ਅਗੰਮੀ ਦੇ ਵਿੱਚ ਖਿੜਿਆ ਭਖਨ ਲਾਲੀਆਂ ਚੇਹਰੇ ਗੁਲਾਬ ਉਤੇ।
ਕੋਈ ਗਾਂਵਦਾ ਸੀ ਕੋਈ ਝੂਮਦਾ ਸੀ, ਕੋਈ ਮਸਤ ਸੀ ਤਾਰ ਰਬਾਬ ਉੱਤੇ।
ਕੋਈ ਨਾਮ ਅਲੱਖਦਾ ਲਿਖ ਰਿਹਾ ਸੀ, ਆਪਣੇ ਦਿਲ ਦੀ ਪਾਕ ਕਿਤਾਬ ਉੱਤੇ।
ਕਿਸੇ ਆਣਕੇ ਆਖਿਆ ਸੁਣੋ ਸਿਖੋ "ਜਾਣੀ ਜਾਣ" ਨੇ ਆਪ ਵਲ ਆਉਣ ਲੱਗੇ।
ਬਸ ਫੇਰ ਕੀ ਸੀ ਆਕੇ ਰੰਗ ਅੰਦਰ ਨੱਚਣ ਡਹਿਪਏ ਘੁੰਮਰਾਂ ਪਾਉਣ ਲੱਗੇ।

ਏਨੇ ਚਿਰ ਨੂੰ ਚੀਨੀ ਸਵਾਰ ਆਗਏ ਬੋਲੇ ! "ਉਠਕੇ ਜਾਓ ਖਲੋ ਸਾਰੇ।
ਖ਼ਬਰਦਾਰ ਅਗੇ ਪਿਛੇ ਹੋਵਣਾਂ ਨਾਂ ਜਾਓ ਇਕੋ ਕਤਾਰ ਵਿਚ ਹੋ ਸਾਰੇ।
ਤੋਬਾ ! ਤੁਸਾਂ ਸਤਾਇਆਏ ਬੜਾ ਮੈਨੂੰ ਕੰਡੇ ਦਿਤੇ ਜੇ ਮੈਨੂੰ ਚੁਭੋ ਸਾਰੇ।
ਹੋ ਕੇ ਏਕਤਾ ਦੇ ਫੁੱਲ ਖਾਲਸਾ ਜੀ ਫੇਰ ਰਖੋ ਕਿਵੂੰ ਦੂਈ ਦੀ ਬੋ ਸਾਰੇ।"
ਝੱਟ ਬੰਨ੍ਹ ਲਈ ਪਾਲ ਮਸਤਾਨਿਆਂ ਨੇ ਜਾਣੀ ਜਾਣ ਜੀ ਡਾਂਗ ਵਰਤਾਉਣ ਲਗੇ।
ਜਾਣ ਏਧਰੋਂ ਮਾਰਦੇ ਓਸ ਪਾਸੇ ਅਤੇ ਓਧਰੋਂ ਇਧਰ ਨੂੰ ਆਉਣ ਲਗੇ।
ਮਾਰ ਜਿਉਂ ਜਿਉਂ ਪਵੇ ਮਸਤਾਨਿਆਂ ਨੂੰ, ਤਿਵੂੰ ਤਿਉਂ ਕਹਿਣ ਰੰਗਣ ਚਾੜ੍ਹ ਜਾਇਓ।

ਖਾਕੇ ਇਕ ਪਾਸੇ ਮੁੜਨ ਦੂਏ ਪਾਸੇ, ਾਖਣ ਇਧਰ ਦੇ ਪਾਪ ਵੀ ਝਾੜ ਜਾਇਓ।
ਮੂੰਹ ਨਾਮ ਨਹੀਂ ਜਪਦਾ ਵਰ੍ਹੋ ਇਸਤੇ, ਅਜ ਇਹਦਾ ਵੀ ਭੰਨ ਬੁਥਾੜ ਜਾਇਓ।
ਹਥ ਸੇਵਾ ਦਾ ਕਦੇ ਨਹੀਂ ਨਾਮ ਲੈਂਦੇ, ਮਾਰ ਗੁੱਟ ਉਤੇ ਕਾੜ ਕਾੜ ਜਾਇਓ।
ਨਿਵਦੇ ਨਹੀਂ ਸਿਰ ਭਰੇ ਹੰਕਾਰ ਦੇ ਇਹ, ਡਾਂਗ ਮਾਰਕੇ ਇਹਨਾਂ ਨੂੰ ਤੋੜ ਜਾਇਓ।
ਸਾਡੇ ਸੀਨਿਆਂ ਵਿਚ ਨਹੀਂ ਦਰਦ ਰਿਹਾ, ਕੋਈ ਦਰਦ ਵਾਲਾ ਕੰਡਾ ਪੋੜ ਜਾਇਓ।

ਲੋਕੀ ਵੇਖਦੇ ਸੀ ਜੇਹੜੇ ਏਹ ਕੌਤਕ, ਪਏ ਮੂੰਹ ਵਿਚ ਉਂਗਲਾਂ ਪਾਂਵਦੇ ਸਨ।
ਨਾਲੇ ਸ਼ਹਿਨਸ਼ਾਹ, ਕੁੱਟਣ ਮਸਤਾਨਿਆਂ ਨੂੰ, ਨਾਲੇ ਦਰਦ ਵਿਚ ਨੈਨ ਵਹਾਂਵਦੇ ਸਨ।
ਅਜਬ ਹਾਲ ਸੀ ਇਧਰ ਮਸਤਾਨਿਆਂ ਦਾ, ਨਾਲੇ ਨਚਦੇ ਸਨ ਨਾਲੇ ਗਾਂਵਦੇ ਸਨ।
ਚੀਨੀ ਵਾਲੇ ਦੇ ਪਿਆਰ ਦੇ ਹੋ ਭੁੱਖੇ, ਸ਼ੁਕਰ ਸ਼ੁਕਰ ਕਰਕੇ ਡਾਂਗਾਂ ਖਾਂਵਦੇ ਸਨ।
ਲਿਆ ਡਾਂਗ ਪਰਸ਼ਾਦ ਸ਼ਰਧਾਲੂਆਂ ਨੇ, ਮਹਾਰਾਜ ਵਰਤਾਕੇ ਚਲੇ ਗਏ।
"ਅੰਨ ਜਲ ਨਾ ਦੇਣਾਂ ਮਸਤਾਨਿਆਂ ਨੂੰ" ਜਾਂਦੀ ਵਾਰ ਫੁਰਮਾਕੇ ਚਲੇ ਗਏ।

ਚਾਰ ਦਿਨ ਹੋ ਗਏ, ਏਸੇ ਹਾਲ ਅੰਦਰ, ਐਪਰ ਭੁੱਖਿਆਂ ਈ ਸਿਦਕੀ ਰੱਜਦੇ ਰਹੇ।
ਏ ਪਰਵਾਹ ਬੇ ਖੌਫ਼ ਬੇਚਿੰਤ ਹੋਕੇ, ਦਿਲੋਂ 'ਰਾਮ ਜੀ' 'ਰਾਮ ਜੀ' ਭੱਜਦੇ ਰਹੇ।
ਧੂੜੀ ਵਿੱਚ ਲੁਡੰਦੜਦੇ ਸੋਂਹਵਦੇ ਰਹੇ, ਬਿਨਾਂ ਸੋਹਜ ਸ਼ਿੰਗਾਰ ਤੋਂ ਸਜਦੇ ਰਹੇ।
ਉਨ੍ਹਾਂ ਹਸਦਿਆਂ ਪ੍ਰੇਮ ਦੀ ਕੈਦ ਕੱਟੀ, ਕਾਇਮ ਫੈਸਲੇ ਦਿਨਾਂ ਦੇ ਜੱਜਏ ਰਹੇ।
ਏਧਰ ਰੰਗ ਸੀ ਏਹ ਮਸਤਾਨਿਆਂ ਦਾ, ਪਿਆ ਪੇਟ ਅੰਦਰ ਭੋਰਾ ਅੰਨ ਦਾ ਨਹੀਂ।
ਓਧਰ, ਕਹੇ ਜੇ ਕੋਈ ਛਕੋ ਪ੍ਰਭ ਜੀ !, ਆਖਣ ਮੰਨ ਕੁਝ ਖਾਣ ਨੂੰ ਮੰਨਦਾ ਨਹੀਂ,

ਪੁਛੇ ਕੋਈ ਤਾਂ ਪਾਤਸ਼ਾਹ ਤੜਫ਼ ਆਖਣ, ਮੈਨੂੰ ਗੱਲਾਂ ਵੀ ਲਗਦੀਆਂ ਤੱਤੀਆਂ ਨੇ।
ਮੈਥੋਂ ਨਹੀਂ ਕੁਈ, ਸੱਜਣੋਂ ! ਗੱਲ ਹੁੰਦੀ, ਮੇਰੇ ਗਲ ਅੰਦਰ ਪਈਆਂ ਪੱਤੀਆਂ ਨੇ।
ਮੇਰੀ ਅਖ ਅੰਦਰ ਵਸੇ ਦਰਦ ਕੋਈ, ਇਕੇ ਤੁਲਦੀਆਂ ਸਿਦਕ ਦੀਆਂ ਰੱਤੀਆਂ ਨੇ।
ਉਹਨਾਂ ਹਥ ਹੈ ਸਜਣੋਂ ਡੋਰ ਮੇਰੀ, ਪ੍ਰੇਮ ਪੂਣੀਆਂ ਜਿਨ੍ਹਾਂ ਨੇ ਕੱਤੀਆਂ ਨੇ।
ਏਸ ਰਮਜ ਤੋਂ ਕਿਸੇ ਨੇ ਸਮਝ ਲੀਤਾ, ਇਹ ਤਾਂ ਪਲ ਰਹੀ ਪ੍ਰੀਤ ਪਰਵਾਨਿਆਂ ਦੀ।
ਤਦ ਤਕ ਭੁੱਖ ਮਹਾਰਾਜ ਨੂੰ ਲਗਣੀ ਨਹੀਂ, ਜਦ ਤਕ ਮਿਟੇ ਨ ਭੁੱਖ ਮਸਤਾਨਿਆਂ ਦੀ।

ਆਖਰ ਰੋ ਕੇ ਕਿਹਾ ਇਕ ਲਾਡਲੇ ਨੇ, ਜਾਣੀ ਜਾਣ ਨੇ ਅਰਜ ਮਨਜੂਰ ਕੀਤੀ।
ਕਿਹਾ ਪਹਿਲੇ ਛਕਾਉ ਮਸਤਾਨਿਆਂ ਨੂੰ, ਸਿੱਖੀ ਜਿਨ੍ਹਾਂ ਨੇ ਹੈ ਨੂਰੇ ਨੂਰ ਕੀਤੀ।
ਸਿਦਕੀ ਇਸਤਰਾਂ ਸਿਦਕ ਵਿਚ ਵਸਦੇ ਨੇ, ਉਨ੍ਹਾਂ ਪੰਥ ਵਿਚ ਗਲ ਮਸ਼ਹੂਰ ਕੀਤੀ।
ਰਹਿ ਕੇ ਭੁਖਿਆਂ, ਉਨਟ੍ਹਾਂ ਨੇ ਹੁਕਮ ਅੰਦਰ, ਮੇਰੀ ਭੁਖ ਹੈ ਸਜਣੋ ਦੂਰ ਕੀਤੀ।
'ਤੀਰ' ਇਹ ਹੈ ਪਿਆਰ ਦੀ ਉਚ ਝਾਕੀ, ਲੇਸ ਏਸ ਵਿਚ ਦੁਨੀਆਂ ਦੇ ਰੰਗ ਦੀ ਨਹੀਂ।
ਸਿਖ ਅੰਨ ਦੇ ਬਿਨਾਂ ਜੇ ਰਹੇ ਭੁੱਖਾ ਬੁਰਕੀ ਸਤਿਗੁਰੂ ਦੇ ਮੂੰਹੋਂ ਲੰਘਦੀ ਨਹੀਂ।

# ਚੀਨੀ ਵਾਲੇ ਸਤਿਗੁਰ ਦਾ ਦਰਬਾਰ

(ਵਲੋਂ ਲਾਲਾ ਧਨੀ ਰਾਮ ਜੀ "ਚਾਤ੍ਰਿਕ" ਪ੍ਰਧਾਨ ਪੰਜਾਬੀ ਸਭਾ ਅੰਮ੍ਰਿਤਸਰ)

ਆ ਜੀਆ! ਨੂਰ-ਇਲਾਹੀ ਦਾ, ਤੈਨੂੰ ਝਲਕਾਰਾ ਪਾ ਦੇਵਾਂ,
ਇਕ ਧਰਮ-ਸ਼ਮਾ-ਪਰਵਾਨੇ ਦੇ ਹਿਰਦੇ ਦੀ ਲੋ ਲਿਸ਼ਕਾ ਦੇਵਾਂ,
ਇਕ ਰੱਬੀ ਰਾਹ ਵਿਚ ਵਿਕੀ ਹੋਈ ਜ਼ਿੰਦੜੀ ਤੋਂ ਘੋੜ ਘੁਮਾ ਦੇਵਾਂ,
ਆਕਾਸ਼ੀਂ ਉਡਦੇ ਪੰਛੀ ਦੇ ਪਿੰਜਰੇ ਦਾ ਰਾਗ ਸੁਣਾ ਦੇਵਾਂ।
ਪਿੰਜਰੇ ਵਿਚ ਪੈਕੇ ਆਜ਼ਾਦੀ ਦੀ ਤੜਪ ਨਾਲ ਤੜਪ।
ਜਿਉਂਦੀ ਜਿੰਦ ਮਰਨ ਵਿਖਾ ਦੇਵਾਂ, ਤੇ ਮਰਕੇ ਜੀਉਣ ਸਿਖਾ।
ਇਕ ਨਿਰਮਲ ਤੇ ਨਿਰਵੈਰ ਰੂਹ, ਦੁਨੀਆਂ ਜਿਸ ਨੂੰ ਦਰਕਾਰ ਨਹੀਂ,
ਐਸ਼੍ਵਰਜ ਰੋਲ ਕੇ ਪੈਰਾਂ ਵਿਚ, ਭੋਗਾਂ ਨੂੰ ਕਰਦੀ ਪਯਾਰ ਨਹੀਂ,
ਕੋਈ ਰਾਜ ਨਹੀਂ, ਕੋਈ ਸਾਜ ਨਹੀਂ, ਕੋਈ ਦੌਲਤ ਦੇ ਅੰਬਾਰ ਨਹੀਂ,
ਕੋਈ ਮੋਢੇ ਤੇ ਬੰਦੂਕ ਨਹੀਂ, ਕੋਈ ਹੱਥਾਂ ਵਿਚ ਤਲਵਾਰ ਨਹੀਂ।
ਦੁਖੀਆਂ ਦੇ ਦੁਖ ਵਿਚ ਘੁਲ ਘੁਲ ਕੇ, ਉਹ ਸ਼ਮਾਂ ਛਮਾ-ਛਮ ਰੋਂਦੇ
ਮੋਈਆਂ ਲੋਥਾਂ ਹੂਣ ਹੂਣ ਕੇ, ਮੂੰਹ ਵਿਚ ਪਾਣੀ ਚੋਂਦੀ।
ਬੇਜਾਨ ਤੰਬੂਰਾ ਗਲ ਲਾ ਕੇ, ਗੁਰ-ਮੰਤ੍ਰ ਨਾਲ ਗਰਮਾਂਦੀ ਹੈ,
ਸ੍ਵੈਮਾਨ ਅਣਖ ਦੀਆਂ ਤਰਬਾਂ ਨੂੰ, ਹਰਕਤ ਦੇ ਕੇ ਤੜਪਾਂਦੀ ਹੈ,
ਇਕ ਰਾਗ ਇਲਾਹੀ ਛਿੜਦਾ ਹੈ ਤੇ ਸੁਰਤ ਵਜਦ ਵਿਚ ਆਂਦੀ ਹੈ,
ਮੁਰਦਾ ਰੂਹਾਂ ਦੇ ਸੀਨੇ ਵਿਚ, ਇਕ ਜੋਤ ਜਿਹੀ ਜਗ ਜਾਂਦੀ ਹੈ।
ਅਰਸ਼ਾਂ ਦੇ ਬੂਹੇ ਖੁਲਦੇ ਨੇ, ਦਰਬਾਰ ਸਰੂਰ ਲਗਾਂਦਾ
ਚੀਨੀ ਤੇ ਚੜ੍ਹ ਕੇ ਚਾਰ ਚੱਕ, ਸੰਸਾਰ ਜਗਾਯਾ ਜਾਂਦਾ।
ਇਸ ਖਿੜੀ ਪ੍ਰੇਮ ਫੁਲਵਾੜੀ ਤੋਂ, ਆ ਦਿਲ! ਕੁਝ ਮਹਿਕ ਉਠਾ ਲਈਏ,
ਇਸ ਗੂੜ੍ਹੇ ਰੰਗ ਮਜੀਠੀ ਚੋਂ, ਚੋਲੇ ਨੂੰ ਡੋਬਾ ਲਾ ਲਈਏ,
ਇਸ ਮੁਫਤੀ ਨਾਮ ਖਜ਼ਾਨੇ ਚੋਂ, ਕੁਝ ਅਪਣਾ ਆਪ ਬਣਾ ਲਈਏ,
ਦੁਨੀਆਂ ਦੀ ਮਾਰਾ ਮਾਰੀ ਤੋਂ, ਲਾਂਭੇ ਕੰਨੀ ਖਿਸਦਾ ਲਈਏ।
ਜਿਸ ਸ੍ਵਾਂਤ ਬੂੰਦ ਦਾ "ਚਾਤ੍ਰਿਕ" ਤੂੰ, ਉਹ ਪ੍ਰੇਮ ਵਹਿਣ ਵਿਚ ਵਸਦੀ
ਜੋ ਦੁਖਾਂ ਵਿਚ ਭੀ ਹਸਦੀ ਹੈ, ਜੋ ਮਰਕੇ ਜੀਉਣਾ ਦਸਦੀ।

# 'ਚੀਨੀ ਦੀ ਸਵਾਰੀ ਹੈ'

(ਵਲੋਂ ਕਵਿਕੁਲ ਰਤਨ ਲਾਲਾ ਧਨੀ ਰਾ ਜੀ ਚਾਤ੍ਰਿਕ
ਜਨਰਲ ਸਕੱਤ ਸੰਟਲ ਪੰਜਾਬੀ ਸਭਾ, ਅੰਮ੍ਰਿਤਸਰ)

ਦੁੱਖਾਂ ਵਿਚ ਵੇੜ੍ਹਿਆ ਜੀਆ! ਗ਼ਮਾਂ ਦਿਆ ਗਾਲਿਆ, ਜੀਆ!
ਭਰਮ ਦੇ ਜਾਲ ਵਿਚ ਫਸਿਆ! ਵਿਸ਼ੇ ਦਿਆ ਜਾਲਿਆ, ਜੀਆ!
ਕੁਕਰਮਾਂ ਦੀ ਢਹੇ ਚੜ੍ਹਿਆ! ਰਿਦੇ ਦਿਆ ਕਾਲਿਆ, ਜੀਆ!
ਅਮੋਲਕ ਜਨਮ ਗ਼ਫਲਤ ਵਿਚ ਗੁਆਉਣ ਵਾਲਿਆ, ਜੀਆ!
ਸੁਦਾਈਆ! ਹੋਸ਼ ਕਰ ਕੋਈ, ਗ਼ਜ਼ਬ ਕੀ ਢਾ ਰਿਹਾ ਹੈਂ ਤੂੰ।
ਏ ਰਸਤਾ ਹੈ ਤਬਾਹੀ ਦਾ, ਜਿਧਰ ਨੂੰ ਜਾ ਰਿਹਾ ਹੈਂ ਤੂੰ।
ਨਿਕਲ ਕੇ ਉਲਝਣਾਂ ਵਿੱਚੋਂ, ਉਰੇ ਆਜਾ, ਦਨਾਈ ਕਰ।
ਨ ਗਲ ਜਾ ਅੰਦਰੋ ਅੰਦਰ, ਦੁੱਖਾਂ ਦੀ ਕੁਝ ਦਵਾਈ ਕਰ।
ਕਿਸੇ ਮੁਰਸ਼ਦ ਦੇ ਚਰਨੀਂ ਪੈਕੇ, ਹਿਰਦੇ ਦੀ ਸਫ਼ਾਈ ਕਰ।
ਸਮਾਂ ਬੇਅਰਥ ਜਾਂਦਾ ਹੈ, ਸ਼ਤਾਬੀ ਨਾਲ ਧਾਈ ਕਰ।
ਭਰੋਸਾ ਕੀ ਸੁਆਸਾਂ ਦਾ, ਜੋ ਬਣਦਾ ਹੈ, ਬਣਾ ਛੇਤੀ,
ਹਨੇਰੀ ਕੋਠੜੀ ਅੰਦਰ, ਕੋਈ ਦੀਵਾ ਜਗਾ ਛੇਤੀ।
ਨਿਗਹ ਕਰ, ਦੇਖ! ਅਰਸ਼ਾਂ ਨੇ ਕਿਹੀ ਸੂਰਤ ਨਿਖਾਰੀ ਹੈ।
ਜਗਾਂਦਾ ਜਿੰਦ ਨੂੰ ਕੋਈ ਸਚਾਈ ਦਾ ਪੁਜਾਰੀ ਹੈ।
ਸ਼ਹਾਨਾ ਚੜ੍ਹਤ, ਨਿਰਮਲ ਜੋਤ, ਚੀਨੀ ਦੀ ਸਵਾਰੀ ਹੈ।
ਏ ਸਤਿਗੁਰ ਰਾਮ ਹਰਿ ਹੈ ਜਿਨ ਧਰਮ ਤੋਂ ਜਾਨ ਵਾਰੀ ਹੈ।
ਜਿਨੇ ਅਨਯਾਇ ਦੇ ਸਭ ਵਾਰ ਛਾਤੀ ਤੇ ਸੰਭਾਲੇ ਸਨ।
ਚੁਭਾ ਕੇ ਆਪ ਕੰਡੇ, ਫੁੱਲ ਦੁਨੀਆਂ ਵਲ ਉਛਾਲੇ ਸਨ।
ਓ ਰੱਬੀ ਰੂਹ ਉਪਕਾਰੀ, ਸੁਨੇਹਾ ਦੇਣ ਆਈ ਹੈ।
ਓ ਭਰ ਭਰ ਝੋਲੀਆਂ, ਬਰਕਤ ਤੇਰੀ ਖਾਤਰ ਲਿਆਈ ਹੈ।
ਖਲੀ ਕਰ ਕਰ ਕ੍ਰਿਪਾ ਦੀ ਬਾਂਹ, ਦੇਂਦੀ ਇਹ ਦੁਹਾਈ ਹੈ।
ਕਿ "ਜਿਸਨੇ ਜ਼ਿੰਦਗੀ ਪਾਈ, ਗੁਆ ਕੇ ਜਿੰਦ ਪਾਈ ਹੈ।"

ਕਲੀ ਜੀਵਨ ਮਿਟਾਂਦੀ ਹੈ, ਤਾਂ ਫੁਲ ਦਾ ਨਾਂਮ ਪਾਂਦੀ ਹੈ।
ਜੇ ਤਾਰੇ ਮਰਕੇ ਦਸਦੇ ਹਨ, ਤਾਂ ਕੁਦਰਤ ਦਿਨ ਚੜ੍ਹਾਂਦੀ ਹੈ।
ਓ ਨਿਰਮਲ ਜੋਤ ਕਹਿੰਦੀ ਹੈ, ਕਿ ਹਰ ਦਮ ਹਰਿ ਧਿਆਇਆ ਕਰ।
ਧਰਮ ਦੀ ਕਿਰਤ ਕਰਿਆ ਕਰ, ਤੇ ਉਸ ਨੂੰ ਵੰਡ ਖਾਇਆ ਕਰ।
ਸਭਸ ਵਿਚ ਰੱਬ ਵਸਦਾ ਜਾਣ ਕੇ, ਦਿਲ ਨਾ ਦੁਖਾਇਆ ਕਰੇ।
ਭਲੇ ਲੋਕਾਂ ਨੂੰ ਮਿਲਿਆ ਕਰ, ਬੁਰੇ ਪਾਸੇ ਨ ਜਾਇਆ ਕਰੇ।
ਦੁਹਰਫ਼ੀ ਗੱਲ ਸੁਖ ਦੀ ਜੜ੍ਹ, ਗਰੀਬੀ ਤੇ ਸਚਾਈ ਹੈ।
ਜੇ ਤੀਜੀ ਗੱਲ ਭੀ ਪੁਛੇਂ ਤਾਂ ਉਹ ਦਿਲ ਦੀ ਸਫ਼ਾਈ ਹੈ।

# ਮੈਨੂੰ ਆ ਮਿਲ ਚੀਨੀ ਵਾਲਿਆ

(ਵਲੋਂ ਸ੍ਰੀ ਮਾਨ ਲਾਲਾ ਧਨੀ ਰਾਮ ਜੀ 'ਚਾਤ੍ਰਿਕ' ਅੰਮ੍ਰਿਤਸਰ)

ਅਜ ਨਿਖਰੀ ਸ਼ਾਨ ਬਹਾਰ ਦੀ, ਖਿੜ ਪਈ ਕੁਰਤ ਕਰਤਾਰ ਦੀ।
ਅੱਖ ਪੱਟੀ ਸੁਤੀਆਂ ਡਾਲੀਆਂ, ਫੁਲ ਪਤਰਾਂ ਟੀਪਾਂ ਢਾਲੀਆਂ।
ਕਲੀਆਂ ਨੇ ਵੇਸ ਵਟਾਲਿਆ,
ਮੈਨੂੰ ਆ ਮਿਲ ਚੀਨੀ ਵਾਲਿਆ।
ਮੈ ਤੜਫਾਂ ਤੇਰੇ ਦਿਦਾਰ ਨੂੰ, ਤੇਰੇ ਰਹਿਮਤ ਭਰੇ ਪਿਆਰ ਨੂੰ,
ਇਕ ਨੀਝ ਪਿਰਮ ਦੀ ਮਾਰ ਜਾ, ਮੇਰੇ ਵਿਗੜੇ ਕਾਜ ਸੁਆਰ ਜਾ,
ਮੈਨੂੰ ਮਾਂ ਹਿਜ਼ਾਰ ਦਿਆਂ ਖਾ ਲਿਆ,
ਮੈਨੂੰ ਆ ਮਿਲ ਚੀਨੀ ਵਾਲਿਆ,
ਤੂੰ ਵਸਨਾ ਏਂ ਦੇਸ ਦੁਰਾਡੜੇ, ਘਰ ਪਿਆ ਹਨੇਰਾ ਸਾਡੜੇ,
ਚਤਰਫੀਂ ਖਿਲਰੇ ਜਾਲ ਨੇਂ, ਵਿਸਰ ਗਏ ਸਾਰੇ ਤਾਲ ਨੇਂ,
ਮੈਨੂੰ ਮਾਇਆ ਨੇ ਭਰਮਾਲਿਆ,
ਮੈਨੂੰ ਆ ਮਿਲ ਚੀਨੀ ਵਾਲਿਆ,
ਤੇਰੀ ਸੁਹਣੀ ਸ਼ੁਘੜ ਨੁਹਾਰ ਨੂੰ, ਤੇਰੇ ਸ਼ਾਂਤ ਭਰੇ ਦਰਬਾਰ ਨੂੰ,
ਕਦੀ ਕੁਦਰਤ ਫੇਰ ਵਿਖਾਇ ਗੀ, ਤੇਰੇ ਚਰਨਾਂ ਨੂੰ ਪਰਸਾਇ ਗੀ,
ਰਾਹ ਤਕ ਦਿਆਂ ਜੁਗੜਾ ਗਾਲਿਆ,
ਮੈਨੂੰ ਆ ਮਿਲ ਚੀਨੀ ਵਾਲਿਆ,
ਤੈਨੂੰ ਹੈਣ ਤੁਫੀਕਾਂ ਸਾਰੀਆਂ, ਕਿਉਂ ਸੰਗਤਾਂ ਮਨੋਂ ਵਿਸਾਰੀਆਂ ?
ਓਹਲਾ ਕਿਵੂੰ ਨਹੀਂ ਹਟਾਉਂਦਾ ? ਵਾਗਾਂ ਕਿਉਂ ਨਹੀਂ ਭੁਆਉਂਦਾ ?
ਬਹੁ ਤੇਰਾ ਹਸ਼ਰ ਵਿਖਾ ਲਿਆ,
ਮੈਨੂੰ ਆ ਮਿਲ ਚੀਨੀ ਵਾਲਿਆ,
ਤੂੰ ਜੀਵਨ ਮੇਰੀ ਜਾਨ ਦਾ, ਤੂੰ ਰਾਖਾ ਮੇਰੀ ਆਨ ਦਾ,
ਤੂੰ ਰਹਿਬਰ ਏਸ ਜਹਾਨ ਦਾ, ਤੂੰ ਹਾਦੀ ਓਸ ਜਹਾਨ ਦਾ,
ਮੈਂ ਤੇਰਾ ਦਵਾਰ ਤਕਾ ਲਿਆ,
ਮੈਨੂੰ ਆ ਮਿਲ ਚੀਨੀ ਵਾਲਿਆ।

# ਪ੍ਰਸ ਬਸੰਤ

ਰਾਮ – ਭੀਮ ਤਾਲ ੩

(ਵਲੋਂ ਸ੍ਰੀ ਮਾਨ ਲਾਲਾ ਧਨੀਰਾਮ ਜੀ "ਚਾਤ੍ਰਿਕ" ਕਰਤਾ ਚੰਦਨ ਵਾੜੀ ਅੰਮ੍ਰਿਤਸਰ)

ਦਿਲ ਵੇ ਉਠ ਪ੍ਰੇਮ ਕਮਾ ਲਈਏ, ਇਕ ਵਖਰੀ ਕੁਲੀਆਂ ਪਾ ਲਈਏ
ਇਸ ਉਜੜੇ ਹੋਏ ਮੰਦਰ ਵਿਚ, ਕੋਈ ਜੀਵਨ ਜੋਤ ਜਗਾ ਲਈਏ ।੧।

ਮੋਹ ਮਾਇਆ ਵਿਚ ਕੀ ਪਾਇਆਈ, ਦਿਲ ਦੁਨੀਆਂ ਤੇ ਭਰਮਾਇਆ ਈ
ਛਡ ਏਸ, ਮੁਸਾਫਰ ਖਾਨੇ ਨੂੰ, ਕੋਈ ਨਵਾਂ ਜਹਾਨ ਵਸਾ ਲਈਏ ।੨।

ਤੂੰ ਮੋਤੀ ਹੈਂ ਜਿਸ ਮਾਲਾ ਦਾ, ਚੰਗਿਆੜਾ ਹੈਂ ਜਿਸ ਜ੍ਵਾਲਾ ਦਾ
ਚਲ ਵਸੀਏ ਓਸ ਸਮੁੰਦਰ ਵਿਚ, ਕਤਰੇ ਦੀ ਜੂਨ ਵਟਾ ਲਈਏ ।੩।

ਇਕ ਰਹਿਬਰ ਅਰਸ਼ ਮੁਨਾਰੇ ਨੂੰ, ਇਕ ਰੋਸ਼ਨ ਪ੍ਰੇਮ ਸਤਾਰੇ ਨੂੰ
ਚੀਨੀ ਤੇ ਚੜ੍ਹੇ ਪਿਆਰੇ ਨੂੰ, ਹੁਣ ਮਹਿਰਮ ਹਾਲ ਬਣਾ ਲਈਏ ।੪।

ਜਿਸ ਛੋਈ ਧਰਮ ਉਸਾਰੀ ਸੀ, ਜਿ ਮਨ ਦੀ ਮੈਲ ਉਤਾਰੀ ਸੀ,
ਜਿਨ ਪ੍ਰੇਮ ਸੁਗੰਧ ਖ਼ਿਲਾਰੀ ਸੀ, ਉਸ ਦਾ ਸ਼ੁਕਰਾਨਾ ਗਾ ਲਈਏ ।੫।

ਆ ਸਤਿਗੁਰ ਰਾਮ ਹਰੀ ਆ ਜਾ, ਬਰਬਾਦ ਪਈ ਨਗਰੀ ਆ ਜਾ,
ਮੀਂਹ ਪਾ ਜਾ ਤਪਦੇ ਮਾਰੂ ਵਿਚ, ਅਸੀਂ ਸੁਕਤਦਾ ਬਾਗ਼ ਬਚਾ ਲਈਏ ।੬।

ਅਸਾਂ ਬੂਹੇ ਬਿਗਾਨੇ ਤਕ ਤਕ ਕੇ, ਛਡ ਅੰਮ੍ਰਿਤ ਮਹੁਰਾ ਫਕ ਫਕ ਕੇ,
ਰਹੁ ਰੀਤ ਭੁਲਾ ਪਰਵਾਨੇ ਦੀ, ਬਾਣੇ ਦੀ ਸ਼ਾਨ ਗੁਆ ਲਈ ਏ ।੭.

ਓਹੋ ਪ੍ਰੇਮ ਗਲੀ ਦਿਖਲਾ ਆ ਕੇ, ਮਰ ਕੇ ਜੀਉਣਾ ਸਿਖਲਾ ਆ ਕੇ,
ਕੋਈ ਰੰਗ ਚਲੂਲਾ ਲਾ ਆ ਕੇ, ਅਸੀ ਡੁਬਦੀ ਨਾਉ ਤੁਰਾ ਲਈਏ ।੮।

ਅਰਸ਼ਾਂ ਤੋਂ ਉਤਰੇ ਨੂਰੇ ਤੇਰਾ, ਸੰਗਤਾਂ ਵਿਚ ਹੋਏ ਜਹੂਰ ਤੇਰਾ,
ਅਖੀਆਂ ਵਿਚ ਪ੍ਰੇਮਕ ਸਰੂਰ ਤੇਰਾਠ ਅਸੀ ਨਾਮ ਬਸੰਤ ਮਨਾ ਲਈਏ।

# ਸਤਿਜੁਗੀ ਬਸੰਤ ਦੀ ਉਡੀਕ

(ਵਲੋਂ ਸ੍ਰ. ਐਸ. ਐਸ. ਚਰਨ ਸਿੰਘ ਜੀ 'ਸ਼ਹੀਦ' ਮਾਲਕ 'ਮੌਜੀ'
ਗਵਰਨਰ 'ਪੰਜਾਬੀ ਟਕਸਾਲ' ਅੰਮ੍ਰਿਤਸਰ)

ਅਵਾਜ਼ਾਂ ਬਾਗ਼ ਦੇਂਦੇ ਨੇ, ਬਸੰਤ ਆਯਾ, ਬਸੰਤ ਆਯਾ!
ਮਗਰ ਅਫ਼ਸੋਸ! ਮੁਲਕੀ ਚਮਨ ਮੇਰਾ ਦਿਸਦਾ ਮੁਰਾਯਾ!
ਗਈ ਪਤ ਝੜ ਹੈ ਬਾਗ਼ਾਂ 'ਚੋਂ, ਪਏ ਫੁਲ ਸ਼ਕਲ ਫੜਦੇ ਨੇ!
ਮਗਰ ਫੁਲ ਦੇਸ਼ ਮੇਰੇ ਦੇ, ਹਾਇ ਵੁਲਟੇ ਪਏ ਝੜਦੇ ਨੇ!
ਉਧਰ ਕੁਦਰਤ ਬਸੰਤੀ ਪਹਿਨ ਸਾੜ੍ਹੀ, ਸਜਕੇ ਬੈਠੀ ਹੈ!
ਇਧਰ ਭਾਰਤ ਦੀ ਦੁਲਹਨ ਸ਼ੋਕ ਵਿਚ ਮੂੰਹ ਕਜਕੇ ਬੈਠੀ ਹੈ!
ਇਧਰ ਭਾਰਤ ਦੀ ਦੁਲਹਨ ਸ਼ੋਕ ਵਿਚ ਮੂੰਹ ਕਜਕੇ ਬੈਠੀ ਹੈ!
ਬਸੰਤੀ ਸੈਰ ਹਿਤ ਹਨ ਲੋਕ ਤਾਂ, ਬਾਹਿਰ ਨਿਕਲ ਜਾਂਦੇ !
ਮਗਰ ਔਹ ਕੌਨ ਹਨ ! ਜੋ ਕਾਲ ਕੋਠੀ ਵਲ ਬਿਕਲ ਜਾਂਦੇ ?
ਖਿੜਾਏ ਫੁੱਲ ਬੇਸ਼ਕ ਸੱਜਣ, ਖੇਤਾਂ ਤੇ ਬਾਗਾਂ ਨੇ!
ਮਗਰ ਦਿਲ ਦਾ ਕਮਲ ਹੈ ਫੂਕਿਆ, ਚਿੰਤਾ ਚਿਰਾਗਾਂ ਨੇ!
ਮੈਂ ਓਹ ਬੁਲ ਬੁਲ ਹਾਂ, ਫੁਲ ਖਿੜਿਆ, ਨ ਜਿਸਦੇ ਦੁਖ ਦਾ ਦਾਰੂ ਹੈ!
ਬਹਾਰ ਅੰਦਰ ਭੀ, ਬਾਗ਼ ਅੰਦਰ ਭੀ, ਜੀਵਨ ਜਿਸ ਨੂੰ ਭਾਰੂ ਹੈ!
ਮੈਂ ਦੇਖਾਂ ਫੁੱਲ, ਪੱਤੇ ਬਿਰਛ ? ਯਾ ਕੌਮੀ ਦਸ਼ਾ ਦੇਖਾਂ ?
ਪੁਰਾਣੇ ਜ਼ਖਮ ਸੰਭਾਲਾਂ ? ਯਾਂ ਛਿਨ ਭਰ ਦਾ ਨਸ਼ਾ ਦੇਖਾਂ ?
ਹੈ ਮੇਰੇ ਦੇਸ਼ ਤੇ ਅਰ ਕੌਮ ਤੇ ਰੁਤ ਕਲਿਜੁਗੀ ਛਾਈ !
ਹਟਾ ਇਸ ਨੂੰ ਪ੍ਰਭੂ ! ਰੁਤ ਸਤਿਜੁਗੀ ਹੁਣ ਦੇਵੋ ਦਿਖਲਾਈ !
ਮਿਲਣ ਰਾਜਾ ਤੇ ਪਰਜਾ, ਹਿੰਦ ਦੀਆਂ ਕੌਮਾਂ ਤੇ ਸਿੱਖ ਸਾਰੇ !
ਹਟਣ ਦੁਖੜੇ, ਮਿਲਣ ਆਜ਼ਾਦੀਆਂ, ਖੁਸ਼ੀਆਂ ਤੇ ਸੁਖ ਸਾਰੇ !
ਮੈਂ ਉਸ ਮੋਸਿਮ ਦੇ ਆਵਣ ਤੀਕ, ਰੋਵਾਂਗਾ, ਰੁਆਵਾਂਗਾ !
ਜੇ ਰਬ ਬਖਸ਼ੇਗਾ ਓਹ ਰੁਤ, ਤਾਂ ਬਸੰਤੀ ਗੀਤ ਗਾਵਾਂਗਾ !

# ਸੰਮਤ ੧੯੭੨ ਦੀ ਬਸੰਤ

(ਪ੍ਰਸਿੱਧ ਅਕਾਲੀ ਨੇਤਾ ਸ੍ਰਦਾਰ ਗਯਾਨੀ ਗੁਰਮੁਖ ਸਿੰਘ ਜੀ 'ਮੁਸਾਫ਼'
ਜਥੇਦਾਰ ਅਕਾਲ ਤਖਤ, ਸ੍ਰੀ ਅੰਮ੍ਰਿਤਸਰ)

ਖੁਲੇ ਮੁਖ ਗੁੰਚਿਆਂ ਦੇ ਮੈਹਕ ਨੇ ਮੈਹਕਾਏ ਬਾਗ,
ਪੱਤਿਆਂ ਤੇ ਫੁੱਲਾਂ ਪਤ ਡਾਲੀ ਦੀ ਬਨਾਈ ਏ।
ਪੌਣ ਦੇ ਹਿਲੋਰੇ ਨਾਲ ਪੱਤਿਆਂ ਆਨੰਦ ਵਿਚ,
ਖੁਸ਼ੀਆਂ ਦੀ ਤਾਲੀ ਨਾਲ ਖੁਸ਼ੀ ਦੇ ਬਜਾਈ ਏ।
ਆਉ ਗਾਉ ਹਸੋ ਵਸੋ ਰਸੋ ਫੇਰ ਫੁਲਾਂ ਸੰਗ,
ਭੌਰਾਂ ਨੂੰ ਬੇ ਤਾਰ ਤਾਰ ਮੈਹਕ ਨੇ ਪਹੁਚਾਈ ਏ।
ਬਸੰਤ ਨਾਲ ਮੇਲ ਤੇ ਬਸੰਤ ਨਾਲ ਖੁਸ਼ੀਆਂ,
ਬਸੰਤ ਆਈ ਬੁਲ ਬੁਲਾਂ ਨੇ ਲਾਈ ਚੈਹ ਚਹਾਈ ਏ।
ਏਸੇ, ਉਤਸ਼ਾਹ ਵਿਚ ਖੁਸ਼ੀ ਦੇ ਉਮਾਹ ਵਿਚ,
ਨਵੀਂ ਹੀ ਪੁਸ਼ਾਕ ਫੁਲਵਾੜੀ ਨੇ ਵਟਾਈ ਏ।
ਨਵੇਂ ਰੰਗ ਨਵੇਂ ਢੰਗ ਨਵੀਆਂ ਉਮੰਗਾਂ ਨਾਲ,
ਮਾਨੋਂ ਮੁਡ ਮੁਰਦਿਆਂ ਚ ਨਵੀਂ ਜਾਨ ਆਈ ਏ।
ਰੁਤ ਵਾਲੇ ਰਸ ਨੇ ਰਸਾਏ ਮਨ ਰਸੀਆਂ ਦੇ,
ਵੈਸੇ ਵੀ ਬਸੰਤ ਰਾਣੀ ਰੁਤਾਂ ਦੀ ਸਦਾਈ ਏ।
ਐਦਕਾਂ ਬਸੰਤਖਾਸ ਨਾਮ ਨਾਲ ਸੋਭਦੀ ਏ,
'ਰਾਮ' ਨਾਮ ਨਾਲ ਸੋਭਾ ਏਸ ਦੀ ਸਵਾਈ ਏ।
ਆਈ ਮਨ ਭਾਈ ਸੋਹਣੀ ਪੰਚਮੀ ਬਸੰਤ ਵਾਲੀ,
ਖੁਸ਼ੀ ਭਰੀ ਸੋ ਨਾਲ ਆਪਣੇ ਲਿਆਈ ਏ।
ਪੰਚਮੀ ਦੇ ਦਿਨ ਪੈਦਾ ਹੋਏ ਬਾਬਾ ਰਾਮ ਸਿੰਘ,
ਨਾਮ ਦੇ ਪਿਆਰੇ ਰੁਚੀ ਨਾਮ ਵਨੀਂ ਲਾਈ ਏ।
ਨਾਮ ਰਸ ਰੰਗੇ ਪਿਆਰੇ ਪ੍ਰੀਤਮ ਦੀ ਯਾਦ ਵਿਚ,
ਨਾਮ ਦੇ ਭਰੋਸੇ ਧਿਰ ਨਾਮ ਤੇ ਧਰਾਈ ਏ।

ਵਖੋਂ ਵਖ ਥਾਵਾਂ ਤੇ ਸਕੀਮ ਬੰਨਸੂਬਿਆਂ ਦੀ,
ਜੋਸ਼ ਭਰੀ ਲੈਹਰ ਪ੍ਰਚਾਰ ਦੀ ਚਲਾਈ ਏ।
ਸੇਵਾ ਅਤੇ ਸਾਦਗੀ ਸੁਦੇਸ਼ੀ ਸੰਗ ਪਿਆਰ ਦੱਸ,
ਦੇਸ਼ ਦੇ ਪ੍ਰੇਮ ਵਾਲੀ ਸਿਖਿਆ ਸਿਖਾਈ ਏ।
ਨਾਮ ਦੇ ਦੀਵਾਨ ਨਾਮਧਾਰੀ ਮਸਤਾਨੇ ਬੀਰਾਂ,
ਤੋਪਾਂ ਅਗੇ ਡਾਈ ਜਿੰਦ ਆਪਣੀ ਘੁਮਾਈ ਏ।
ਬੂਟਿਆਂ ਤੇ ਫੁਲਾਂ ਵਿਚ ਰੁਤ ਨੇ ਰਿਸਾਈ ਰਸ,
ਮਨਾਂ ਵਿਚ ਰਸ ਰਾਮ ਨਾਮ ਨੇ ਰਿਸਾਈ ਏ।
ਸ਼ਰਧਾ ਦੇ ਨਾਲ ਜਾਂਦਾ ਝੁਕ ਸੀਸ ਯਾਦ ਵਿਚ,
ਨਾਮ ਦੀ ਕਮਾਈ ਸਾਰੀ ਨਾਮ ਦੀ ਕਮਾਈ ਏ।

# ਬਸੰਤ

(ਚੀਨੀ ਵਾਲੇ ਪਾਤਿਸ਼ਾਹ ਦੀ ਆਮਦ)

(ਵਲੋਂ ਸ੍ਰੀ ਮਾਨ ਸ੍ਰ. ਬਲਵੰਤ ਸਿੰਘ ਜੀ ਪ੍ਰਸਿੱਧ ਕਵੀ ਪਟਿਆਲਾ)

ਖਿੜੀ ਮਹਿਕਾਰ ਫੂਲੇ ਬਨ ਔ ਬਨਾਸਪਤੀ,
ਫੂਲ ਫੂਲ ਫੂਲਨ ਪੈ ਜੋਬਨ ਝੂਲਾਰੇ ਦੇਤ॥
ਖਾਤ ਹਜਕੋਲੇ ਐਸੇ ਪਵਨ ਝਕੋਲੇ ਫੂਲ,
ਰੋਲੇ ਦੇਤ ਧਰਤੀ ਪੈ ਮਸਤੀ ਉਤਾਰੇ ਦੇਤ॥
ਮੌਲੀ ਹੈ ਬਸੰਤ ਰੁਤਿ ਅਜਬ ਅਜੀਬ ਆਜ,
ਰੁੰਡ ਮੁੰਡ ਜੰਗਲ ਕੇ ਜੰਗਲ ਸੰਗਾਰੇ ਦੈਤ॥
ਆਂਮਦ ਹੈ ਚੀਨੀ ਵਾਲੇ ਪਾਤਿਸ਼ਾਹ ਕੀ 'ਗਜਰਾਜ'
ਲੋਕ ਪ੍ਰਲੋਕ ਜੈਕਾਰੇ ਪੈ ਜੈਕਾਰੇ ਦੇਤ॥
ਹਰੇ ਭਰੇ ਕੇਸਰੀ ਪੋਸ਼ਾਕੇ ਕਰ ਰੰਗਾ ਰੰਗ,
ਉਜੜੇ ਵੁਜਾੜ ਬਾਗ ਬਾੜੀ ਸਭ ਟਹਿਕੇ॥
ਮਸਤ ਮਤਵਾਲੇ ਭੌਰ ਗਾਵਤ ਬਸੰਤ ਰਾਗ,
ਕਲੀ ਕਲੀ ਫੂਲ ਫੂਲ ਡਾਲੀ ਡਾਲੀ ਬਹਿਕੇ॥
ਸੀਤਲ ਸੁਗੰਧ ਭਰੀ ਹਵਾ ਕੇ ਹੰਡੋਲੇ ਚੜ,
ਜਾਂਹਾਂ ਕਾਂਹਾਂ ਦੇਖੀਏ ਬਸੰਤ ਰੁਤਿ ਮਹਿਕੇ॥
ਆਮਦ ਹੈ ਚੀਨੀ ਵਾਲੇ ਪਾਤਸ਼ਾਹ ਕੀ 'ਗਰਬ;ਰ'
ਖਿਜਾਂ ਕੋ ਸੰਗਾਰ ਦਿਨੋਂ ਕੁਦ੍ਰਤਿ ਨੇ ਕਹਿਕੇ॥
ਗਿਰਵਰ ਸੇ ਗਿਰੀ ਗੋਰੀ ਲਟਕ ਮਟਕ ਹਿੰਮਾ,
ਸੁੰਦ੍ਰ ਛਬੀਲੀ ਨਦ ਨਾਲਿਓਂ ਮੇ ਛਲਕੇ॥
ਮਾਰੂ ਥਲ ਅਥਲ ਪਥਲ ਕਰ ਦਿਨੋ ਸਭਿ,
ਭਰ ਦੀਨੇ ਤਾਲ ਬੋਲੀ ਕੂਪ ਸਭਿ ਜਲਕੇ॥
ਮਸਤ ਸਰੂਰ ਭਰੇ ਨੁਰ ਭਰਪੂਰ ਭਰੇ,
ਕਰ ਦਿਨੇ ਖੇਤ ਹਰੇ ਭਰੇ ਸਭ ਚਲਕੇ॥
ਆਮਦ ਹੈ ਚੀਨੀ ਵਾਲੇ ਪਾਤਸ਼ਾਹ ਕੀ 'ਗਜਰਾਜ'
ਖਿਜਾਂ ਸੇ ਬਸੰਤ ਕਿਨੋਂ ਅਦਲ ਬਦਲਕੇ॥

# ਬ੍ਰਿਹਨ ਕਾ ਬਸੰਤ

(ਸਰਦਾਰ ਬਲਵੰਤ ਸਿੰਘ ਜੀ "ਗਜਰਾਜ")

ਪੀਆ ਪੀਆ ਕਰਤ ਪਪੀਹੇ ਕੀ ਪੁਕਾਰ ਸੁਨ,
ਪਿਆਰ ਪਰ ਪਿਆਰ, ਸਤਿਕਾਰ ਦੇਤ ਸੰਘਲਾ।
ਰੀਝ ਰੀਝ ਬਰਸਤ ਹੈ, ਤ੍ਰਿਖਾ ਵਿਚ ਪ੍ਰੀਤਮ ਪੇ,
ਬਰਕਤ ਬੈਕੁੰਠ ਕੀ ਉਤਾਰ ਦੇਤ ਮੇਘਲਾ।
ਝੂਮ ਝੂਮ, ਘੋਰ ਘੋਰ, ਗਰਜ ਗਰਜ ਕਰ,
ਸਾਰੇ ਸੰਸਾਰ ਕੇ ਸਿੰਗਾਰ ਦੇਤ ਮੇਘਲਾ।
ਪ੍ਰੀਤਮ ਕੀ ਰੀਤ ਨਿਜ ਪੀਆਂ ਪਾਛੇ 'ਗਜਰਾਜ'
ਪ੍ਰਿਥਵੀ ਕੇ ਦੇਤ ਹੈ ਭੰਡਾਰ ਭਰ ਮੇਘਲਾ।
ਆਇਓ ਹੈ ਬਸੰਤ ਪੀਆ ਦੇਖਤੇ ਕਿਆ ਅੰਤ ਪੀਆਂ,
ਦੇਖਨੇ ਕੋ ਕੰਤ ਪੀਆ, ਰਹੀਂ ਪੀਆ ਪੀਆ ਕਰ।
ਦਿਨ ਗਇਓ ਰਾਤ ਭਈ, ਰਾਤ ਸੋਂ ਪ੍ਰਭਾਤ ਭਈ,
ਬ੍ਰਿਹਨ ਵਿਯੋਗਨ ਕੀ ਆਕੇ ਸੁਧ ਲੀਆ ਕਰ।
ਆਓ ਜੀ! ਰਾਮ ਸਿੰਘ ਮਹਾਰਾਜ ਪ੍ਰਭੂ ਪੂਰੇ,
ਕਬਹੂੰ ਤੋ ਦਰਸ ਦਿਦਾਰ ਆਕੇ ਦੀਆ ਕਰ।

# ਆਜ਼ਾਦੀ ਦਾ ਪੈਗ਼ੰਬਰ

(ਸਰਦਾਰ ਨੌਰੰਗ ਸਿੰਘ ਜੀ)

ਚੀਨੀ ਵਾਲਿਆ ਜੀ, ਤੇਰੇ ਦਿਲ ਅੰਦਰ, ਹਰ ਇਕ ਨੇ ਕੋਈ ਪਿਆਰ ਡਿਠਾ।
ਕਿਸੇ ਜ਼ਹਦ ਡਿਠੀ, ਕਿਸੇ ਨਾਮ ਡਿਠਾ, ਕਿਸੇ ਮੁਕਤੀ ਦਾ ਭਰਿਆ ਭੰਡਾਰ ਡਿਠਾ।
ਕਿਸੇ ਖਿਚ ਡਿਠੀ, ਤੇਰੀ ਧੂੜ ਅੰਦਰ, ਤੇਰੇ ਨੈਣਾਂ 'ਚ ਕਿਸੇ ਸਤਕਾਰ ਡਿਠਾ।
ਕਿਸੇ ਦਯਾ ਡਿਠੀ ਕਿਸੇ ਰਹਮ ਡਿਠਾ, ਤੈਨੂੰ ਕਿਸੇ ਨੇ ਅਪਰ ਅਪਾਰ ਡਿਠਾ।
ਤੇਰੇ ਚਰਨਾਂ ਨੂੰ ਕਿਸੇ ਨੇ ਫੁਲ ਜਾਚਾ, ਕਿਸੇ ਬੁਲਬੁਲ ਨੇ ਤੈਨੂੰ ਬਹਾਰ ਡਿਠਾ।
ਕਿਸੇ ਵਾਸਤੇ ਰਬ ਤੂੰ ਬਣ ਗਿਓਂ ਏ, ਕਿਸੇ ਨਿਗਾਹ ਨੇ ਤੈਨੂੰ ਅਵਤਾਰ ਡਿਠਾ।
ਤੇਰੀ ਰੂਹ ਅੰਦਰ, ਮੇਰੀ ਅਖਨੇ ਪਰ, ਵਤਨ ਵਾਸਤੇ ਤੜਫਦਾ ਪਿਆਰ ਡਿਠਾ।
ਸੰਗਲ ਤੋੜਨੇ ਲਈ ਗੁਲਾਮੀਆਂ ਦੇ, ਤੇਰੇ ਦਿਲ ਦਾ ਅਜਬ ਹਥਿਆਰ ਡਿਠਾ।

# ਬਸੰਤ ਰੁਤ ਆਈ ਹੈ

(ਵਲੋਂ ਸ੍ਰ. ਬਲਵੰਤ ਸਿੰਘ ਜੀ ਗਜਰਾਜ)

ਫੈਲ ਰਹੀ ਫਲ ਰਹੀ ਫੂਲ ਰਹੀ ਫਬ ਰਹੀ, ਝੂਮ ਝਾਮ ਝੂਲਤੀ ਬਸੰਤ ਰੁਤ ਆਈ ਹੈ।
ਫੂਲ ਰਹੀਂ ਫੂਲਨ ਪੇ ਝੂਲਨੇ ਝੁਲਾਤ ਰਹੀ, ਜਲ ਥਲ ਬਸੰਤ ਕੀ ਅਨੰਤ ਛਬ ਛਾਈ ਹੈ।
ਮਲ ਰਹੇ ਧਰਮ ਅਕਾਸ਼ ਬਨਵਾਸ ਸਭ, ਕੁਦਰਤ ਨੇ ਕੇਸਰੀ ਪੁਸ਼ਾਕ ਪਹਿਨਾਈ ਹੈ।
ਸੁੰਦਰ ਸੁਹਾਗ ਭਰੀ ਪੀਤ ਪਟਵਾਰੇ ਪਹਿਨ, ਗਜਰਾਜ ਗਜਬ ਕੀ ਬਸੰਤ ਰਿਤੂ ਆਈ ਹੈ।

ਕਰਤ ਕਲੋਲ ਚਾਲੇ ਸੀਤਲ ਸੁਗੰਧ ਜਲ, ਤ੍ਰਿਖਾਵੰਤ ਜੀਵ ਜੰਤ ਜਲਨ ਬੁਝਾਈ ਹੈ।
ਹਰੇ ਪਰੇ ਖੇਤ ਪੀਲੀ ਸਰਸੋਂ ਸੇ ਸਰਸਤ ਹੈਂ, ਬੀਆਬਾਨ ਜੰਗਲ ਸੁਗੰਧ ਮਹਿਕਾਈ ਹੈ।
ਦਰਦ ਭਰੇ ਜਰਦ ਰੰਗ ਮਰਦ ਸੁਲਤਾਨ ਵਾਲੇ, ਘਰ ਘਰ ਬਸੰਤ ਤੇਰੇ ਕੰਤ ਦੀ ਵਧਾਈ ਹੈ।
ਧੂਮ ਧਾਮ ਛਾਈ ਹੈ ਵਧਾਈ ਦੇਣ ਖਾਲਸੇ ਨੂੰ, ਗਜਰਾਜ ਗਜਬ ਕੀ ਬਸੰਤ ਰਿਤੂ ਆਈਹੈ।

# ਸਿਰੋਂ ਪਾਰ ਡੇਰੇ ਜਿਨ੍ਹਾਂ ਦੇ ਓਹਨਾਂ ਦਾ ਥਾਨ ਭੈਨੀ ਏ

(ਵਲੋਂ ਸ੍ਰੀ ਮਾਨ ਪ੍ਰੋਫੈਸਰ ਗੰਗਾ ਸਿੰਘ ਜੀ ਚੀਫ਼ ਐਡੀਟਰ 'ਅੰਮ੍ਰਤ' ਤਰਨ ਤਾਰਨ)

ਹਾ ਹੂ ਦੂਨੀ ਤੋਂ ਦੂਰ ਵਿਚ ਇਕਾਂਤ ਸਥਾਨ ਹੈ।
ਖੁਲ੍ਹੀ ਹਵਾ ਤੇ ਖੁਲ੍ਹਾ ਹੀ ਚਾਰੋਂ ਤਰਫ਼ ਮੈਦਾਨ ਹੈ।
ਰੁਖਾਂ ਦੀ ਠੰਢੀ ਛਾਂ ਜੀਹਦੀ ਪਾਂਧੀ ਨੂੰ ਪਾਂਦੀ ਜਾਨ ਏ।
ਕੁਦਰਤ ਦੀ ਸੁਹਜ ਸਾਦਗੀ ਦੀ ਇਕ ਸੁਹਾਵੀ ਖਾਨ ਏ।
ਸਰਸਬਜ਼ ਨਜ਼ਰ ਆਂਵਦੀ ਜੋ ਡਾਲ ਪਾਤ ਟਹਿਨੀ ਏ।
ਦਿਲ ਦੇ ਹਰੇ ਕਿਸੇ ਦੀ ਏ ਜਾਪੇ ਵਸਾਈ ਭੈਨੀ ਏ।
ਛਪਰ ਨੇ ਘਾਸ ਫੂਸ ਦੇ ਵਿਚ ਬੀਤਰਾਗ ਬੈਠੇ ਨੇ।
ਮਾਲਕ ਦੇ ਨਾਲ ਜੋੜ ਮਨ ਮਾਇਆ ਤਿਆਗ ਬੈਠੇ ਨੇ।
ਸੁੱਤੇ ਅਨਾਤਮਕ ਜਗਤ ਤੋਂ ਆਤਮ 'ਚ ਜਾਗ ਬੈਠੇ ਨੇ।
ਅਖੀਂ ਸਰੂਰ ਜਿਨ੍ਹਾਂ ਦੇ ਹਿਰਦੇ ਸੁਹਾਗ ਬੈਠੇ ਨੇ।
ਰੱਤ ਨਿ ਰੰਗ ਚਲੂਲੇ ਜੋ ਕਹਿੰਦੀ ਜਿਨ੍ਹਾਂ ਦੀ ਰਹਿਨੀ ਏ।
ਅਰਸ਼ੀ ਲਿਲਾਰੀ ਕਿਸੇ ਦੇ ਰੰਗ ਦੀ ਏ ਮੱਟੀ ਭੈਨੀ ਏ।
ਸਿੰਘ ਰਾਮ ਰੂਪ ਤਕ ਜਿਨ੍ਹਾਂ ਜਾਤਾ ਰਮੰਤੀ ਰਾਮ ਏ।
ਵਿਚ ਰਾਮ ਦੇ ਜੋ ਰਮ ਰਹੇ ਦਿਨ ਰਾਤ ਰਾਮ ਨਾਮ ਏ।
ਹੈ ਨਾਮ ਸੁਭਹੋ ਸ਼ਾਮ ਹੀ ਬਿਨ ਨਾਮ ਕੁਛ ਨ ਕਾਮ ਏ।
ਪੀਤੇ ਨਿ ਜਾਮ ਇਸ਼ਕ ਦੇ ਛੱਡ ਦਿੱਤਾ ਦਾਮ ਚਾਪ ਏ।
ਸਿਮਰਨ ਏ ਜਾਪ ਯਾਦ ਏ ਪ੍ਰੀਤਮ ਦੀ ਬਾਤ ਈ ਕਹਿਨੀ ਏ।
ਸਚਮੁਚ ਦੇ ਨਾਮਧਾਰੀਆਂ ਦਾ ਇਹ ਮਕਾਨ ਭੈਨੀ ਏ।
ਵਸਨੀਕ ਏਸ ਥਾਨ ਦੇ ਮਿਠੇ ਬਚਨ ਅਲਾਂਦੇ ਨੇ।
ਅਪਨੈ ਬਿਗਾਨੇ ਸਭਸ ਦੀ ਸੇਵਾ ਓਹ ਸਿਰ ਉਠਾਂਦੇ ਨੇ।
ਰੱਸ ਭਿੰਨੇ ਸਾਜ ਛੇੜ ਓਹ ਨਗ਼ਮੇ ਇਲਾਹੀ ਗਾਂਦੇ ਨੇ।
ਤਨ ਪਾਲਨੇ ਨੂੰ ਰੋਟੀ ਓਹ ਮਨ ਕੀਰਤਨ ਜਿਵਾਂਦੇ ਨੇ।
ਪਾਵਨ ਹੈ ਰੀਤ ਓਹਨਾਂ ਦੀ ਅੰਨ ਨਾਮ ਖਾਨ ਦੈਨੀ ਏ।
ਹੈ ਮਰਦ ਸਖੀ ਕਿਸੇ ਦਾ ਇਏ ਵਸਾਯਾ ਥਾਨ ਭੈਨੀ ਏ।

ਸੁਨਿਆਂ ਸੀ ਹਾਲ ਸੂਰਮੇ ਏਥੋਂ ਜੋ ਵਰੋਸਾਏ ਸਨ।
ਬਿਧ ਸੀ ਅਜੇਹੀ ਕੁਛ ਬਨੀ ਜਰਵਾਨਿਆਂ ਹਥ ਆਏ ਸਨ।
ਜਿਨ੍ਹਾਂ ਨੇ ਬੰਨ੍ਹ ਕੇ ਅੱਗੇ ਓਹ ਤੋਪਾਂ ਦੇ ਧਰ ਉਡਾਏ ਸਨ।
ਮਰਦੇ ਵੀ ਚਾਘੀ ਮਾਰਦੇ ਹੱਸਦੇ ਤੇ ਮੁਸਕੜਾਏ ਸਨ।
ਪੁਛਿਆ ਕਿਸੇ ਨੇ ਤੋਪਦਾ ਧੁਆਨੂੰ ਜ਼ਰਾ ਕਿਉਂ ਭੈ ਨੀ ਏ।
ਬੋਲੇ ਹਾਂ ਚੇਲੇ ਓਸਦੇ ਜਿਸਦਾ ਨਿਵਾਸ ਭੈਨੀ ਏ।
ਨਾਨਕ ਗੁਰੂ ਦੇ ਚੇਲੇ ਨੇ ਗੋਬਿੰਦ ਸਿੰਘ ਦੇ ਪੰਥ ਨੇ।
ਸਿੱਖ ਏ ਰਾਮ ਸਿੰਘ ਤੋਂ ਗੁਰਮਤਿ ਦੀ ਸੱਚੀ ਸੰਥ ਨੇ।
ਸਾਦਕ ਨੇ ਟੇਕ ਬੱਸ ਇਕੋ ਬਾਨੀ ਗੁਰੂ ਗ੍ਰੰਥ
ਕੱਚੀ ਨਾ ਗਾਂਵਦੇ ਕਦੀਂ ਪੱਕੀ ਗੁਰਾਂ ਦੀ ਕੰਠ ਨੇ।
ਕਹਿਨੀ ਰਸੀਲੀ ਜਿਨ੍ਹਾਂ ਦੀ ਗੁਰਮੁਖ ਜਿਨ੍ਹਾਂ ਦੀ ਬਹਿਨੀ ਏ।
ਟਕਸਾਲ ਚਾਲ ਸਿੱਖੀ ਦੀ ਸਿਖਨ ਨੂੰ ਥਾਨ ਭੈਨੀ ਏ।
ਏਸੇ ਹੀ ਰੰਗ ਭੂਮ ਨੇ ਗੁਲਾਬ ਨੂੰ ਖਿਲਾਯਾ ਸੀ।
ਕੇਸਰ ਇਸੇ ਕਿਆਰੀ ਦਾ ਮਾਝੇ ਦੇ ਮਨ ਨੂੰ ਭਾਇਆ ਸੀ।
ਜਵਾਹਰ ਸੀ ਏਨੇ ਖਾਨ ਦਾ ਹੀਰਾ ਇਲ੍ਹੇ ਬਨਾਇਆ ਸੀ।
ਬੁਢਾ ਅਨੂਪ ਰੂਪ ਵੀ ਏਥੋਂ ਹੀ ਵਰੋਸਾਇਆ ਸੀ।
ਫੁਲਵਾੜੀ ਹੈ ਏਹ ਅਜੀਬ ਅਤਿ ਸੁੰਦਰ ਹੈ ਸਭ ਤੋਂ ਦਹਿਨੀ ਏ।
ਸੋਹਨੇ ਸੁਗੰਧ ਵਾਲੇ ਕਿਸੇ ਫੁੱਲ ਦਾ ਵਾਸ ਭੈਨੀ ਏ।
ਕਿਉਂ ਨ ਫਲੇ ਫੁੱਲੇ ਭਲਾ ਸਿਰ ਤੇ ਜੋ ਸਾਂਈ ਆਪ ਏ।
ਹਰ ਵਕਤ ਯਾਦ ਪ੍ਰਭੂ ਦੀ ਤੇ ਸੁਖਮਨੀ ਤੇ ਜਾਪ ਏ।
ਹੈ ਤੜਕ ਸਾਰ ਉਠਨਾਂ ਤੇ ਕੀਰਤਨ ਅਲਾਪ ਏ।
ਸਤਿਗੁਜ ਦੀ ਵਰਤੋਂ ਵਰਤਦੀ ਰਾਖਾ ਹਰੀ ਪ੍ਰਤਾਪ ਏ।
ਸੁਖ ਸ਼ਾਂਤ ਰਸ ਦੀ ਦਾਤੀ ਏ ਹਰ ਕਸ਼ਟ ਪੀੜ ਲੈਨੀ ਏ।
ਮਾਹੀ ਦੀ ਮੇਹਰ ਮੀਂਹ ਵਾਂਗ ਵਸਦੀ ਏ ਜਿਥੇ ਭੈਨੀ ਏ।
ਜੀ ਚਾਹਵੰਦਾ ਏ ਹਸ਼ਰ ਤੱਕ, ਏਥੇ ਹੀ ਮੈਂ ਪਿਆਰ ਰਹਾਂ।
ਰਸ ਕੀਰਤਨ ਦਾ ਪੀਣ ਨੂੰ ਲਾ ਝੀਕ ਮੈਂ ਡਿਹਾ ਰਹਾਂ।
ਭੁੱਲ ਜਾਏ ਜਗ ਬਖੇੜਾ ਸਭ ਵਿਚ ਵਹਿਣ ਮੈਂ ਵਿਹਾ ਰਹਾਂ।
ਸੂਤ੍ਰ ਜਿਹਾ ਕੋਈ ਆਏ ਹੋ ਕੇ ਗੁੱਟ ਮੈਂ ਡਿਹਾ ਰਹਾਂ।
ਪਰ ਕੀ ਕਰਾਂ ਮੈਂ ਵਰਗਿਆਂ ਕਚਿਆਂ ਦੀ ਥਾਨ ਹੈ ਨਹੀਂ ਏ।
ਸਿਰੋਂ ਪਾਰ ਡੇਰੇ ਜਿਨ੍ਹਾਂ ਦੇ ਓਹਨਾਂ ਦਾ ਥਾਨ ਭੈਨੀ ਏ।

# ਕੂਕੇ ਦੀ ਬਸੰਤ

ਆਇਆ ਨ ਕੰਮ ਘਰ ਜਦੋਂ ਬਸੰਤ ਕਾਹਦੀ ਆਈ ਏ।

(ਪ੍ਰੋਫੈਸਰ ਗੰਗਾ ਸਿੰਘ ਜੀ ਫਲਾਸਫਰ)

ਸੂਰਜ ਦੇ ਰਥ ਦਾ ਅਰਣ ਨੇ ਚੱਕਰ ਦਿਤਾ ਫਿਰਾਈ ਏ।
ਪਤ ਝੜ ਤੇ ਸੀਤ ਬੀਤ ਹੁਣ ਸੋਹਣੀ ਰਿਤੂ ਸੁਹਾਈ ਏ।
ਤਰੁ ਟਹਿਕਦੇ ਫੂਲ ਮਹਿਕਦੇ ਖਗ ਚਹਿਕਦੇ ਬਣਾਈ ਏ।
ਰਾਗੀ ਬਸੰਤ ਛੇੜਿਆ ਸੁਣ ਬਿਰਹਣੀ ਚਿਲਾਈ ਏ।
ਆਇਆ ਨਾ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ।

ਕੋਇਲ ਕੁਲਾਹਿਣੀ ਕੂਕਦੀ ਸਲ ਕਾਲਜੇ ਲਗਾਉਂਦੀ।
ਸੁਮੀਰ ਮਾਰ ਝੱਲ ਇਦ ਬ੍ਰਿਹੋਂ ਅਗਨ ਜਗਾਉਂਦੀ।
ਮੋਰਾਂ ਨੂੰ ਮੋੜ ਦਿਓ ਨੀ ਮੈਨੂੰ ਨ ਪੈਲ ਭਾਂਉਂਦੀ।
ਸਈਓ ਮਲ੍ਹਾਰ ਗਾਓ ਨਾ ਮੇਰੇ ਨਾ ਮਨ ਸੁਖਾਂਉਂਦੀ।
ਸੰਗਾਰ ਹਾਰ ਪੱਟੀਆਂ ਦਿਓ ਪਰੇ ਵਗਾਈ ਏ।
ਆਇਆ ਨਾਂ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ।

ਸੁਹਾਗ ਭਾਗ ਵਾਲੀਆਂ ਨੇ ਰੂਪ ਅਜ ਵਟਾਏ ਨੇ।
ਨ੍ਹਾ ਧੋ ਕੇ ਹੋ ਇਕੱਠੀਆਂ ਤੇ ਚੀਰ ਚੂਕ ਗੁੰਦਾਏ ਨੇ।
ਸੁਰਮੇਂ ਸਲੋਨੇ ਨੈਣ ਤੇ ਮੁਖ ਪਾਨ ਬੀੜੇ ਲਾਏ ਨੇ।
ਜ਼ੇਵਰ ਜ਼ਰੀ ਤੇ ਬਾਦਲੇ ਸਾਲੂ ਤੇ ਚੋਪ ਪਾਏ ਨੇ।
ਇੱਕ ਮੈਂ ਹੀ ਭਾਗ ਹੀਣ ਹਾਂ ਸੱਧਰ ਨਾ ਜਿਹਨੂੰ ਕਾਈ ਏ।
ਆਇਆ ਨਾਂ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ।

ਬਿਰਹੋਂ ਬਿਓਗ ਦਾ ਕੁਈ ਲੱਗਾ ਅਜਿਹਾ ਤੀਰ ਹੈ।
ਨਾ ਢਾਲ ਰੋਕਿਆ ਕਿਸੇ ਛਾਤੀ ਨੂੰ ਗਿਆ ਚੀਰ ਹੈ।
ਪੈਂਦੀ ਕਲੇਜੇ ਕਰਕ ਹੈ ਲੱਗੀ ਅਵੱਲੀ ਪੀੜ ਹੈ।
ਵਾਹੀ ਹਕੀਮ ਲਾ ਰਹੇ ਬਝਦੀ ਨਾ ਕੋਈ ਧੀਰ ਹੈ।

ਜਿਸ ਵੈਦ ਹਥ ਦਵਾਈ ਸੀ ਹੱਟੀ ਗਿਆ ਵਧਾਈ ਏ।
ਆਇਆ ਨਾ ਕੰਮ ਘਰ ਜਦੋਂ ਬਸੰਤ ਕਾਹਦੀ ਆਈ ਏ।
ਸਿੰਘ ਰਾਮ ਰੂਪ ਸੀ ਜਿਹਨੇ ਸਦ ਰਾਮ ਦੀ ਲਗਾਈ ਸੀ।
ਕੂਕਾ ਸੀ ਜਿਸ ਨੇ ਕੂਕ ਇਕ ਬਸ ਰਾਮ ਦੀ ਸੁਣਾਈ ਸੀ।
ਸੀ ਨਾਮਧਾਰੀਆਂ ਤੇ ਧਾਰਨ ਨਾਮ ਦੀ ਸਿਖਾਈ ਸੀ।
ਬਾਢੀ ਸੀ ਜਿਸ ਨੇ ਅਘੜ ਘੜ ਰੰਗਣ ਅਜਬ ਚੜ੍ਹਾਈ ਸੀ।
ਦੇਕੇ ਦਿਦਾਰ ਤੁਰ ਗਿਆ ਮੁੜਕੇ ਨਾ ਵੱਟੀ ਵਾਹੀ ਏ।
ਆਇਆ ਨਾ ਕੰਮ ਘਰ ਜਦੋਂ ਬਸੰਤ ਕਾਹਦੀ ਆਈ ਏ।
ਬਹੁੜੀ ਨੀ! ਜਾ ਕੇ ਆਖੀਓ ਪ੍ਰੀਤਮ ਜਿਥੇ ਸੁਹਾਏ ਨੇ।
ਚੀਨੀ ਨੂੰ ਚੈਨ ਨਾ ਤੇ ਓਹ ਚੀਨਾਂ ਨੂੰ ਕਿਉਂ ਸਿਧਾਏ ਨੇ ?
ਮਸਤਾਂ ਦਾ ਹਾਲ ਦੱਸਓ ਸੂਤਰ ਜਿਨਾਂ ਨੂੰ ਆਏ ਨੇ ?
ਬੌਰੇ ਨੇ ਬਾਝ ਤੇਰੇ ਤੂੰ ਫੇਰੇ ਅਜੇ ਨਾ ਪਾਏ ਨੇ।
ਕੂਕਾਂ ਚਿਰਾਂ ਤੋਂ ਪੈ ਰਹੀਆਂ ਕੀਤੀ ਨਾ ਤੂੰ ਸੁਣਾਈ ਏ।
ਆਇਆ ਨਾਂ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ।
ਆ ਨਾਮ ਦੇਣ ਵਾਲਿਆ ਹੁਣ ਨਾਮ ਦੀ ਹੀ ਲੋੜ ਹੈ।
ਸਾਧਨ ਸੁਖਾਂ ਦੇ ਸਭ ਬਣੇ ਇਕ ਨਾਮ ਦੀ ਹੀ ਥੋੜ ਹੈ।
ਰਸ-ਹੀਣ ਜਗ ਦੀ ਨਾਮ ਬਿਨ ਚੜਦੀ ਨਾ ਬਾਤ ਤੜ ਹੈ।
ਵਿਸ਼ਿਆਂ ਦੀ ਕਾਂਗ ਚੜ੍ਹੀ ਏ ਬੇੜਾ ਹੀ ਚੱਲੀ ਬੇੜ ਹੈ।
ਬਿਨ 'ਨਾਮ' ਦਾਮ ਚਾਮ ਦੀ ਬਾਜ਼ੀ ਹੀ ਜਗ ਲਗਾਈ ਏ।
ਆਇਆ ਨਾਂ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ।
ਦੱਸੀ ਪ੍ਰੀਤ ਗੀਤ ਨੂੰ ਬਿਪ੍ਰੀਤ ਮਤਿ ਭਲਾਈ ਸੀ।
ਸੇਵਾ ਤੇ ਕ੍ਰਿਤ ਵੰਡ ਛਕਣ ਸੁੰਦਰ ਜੋ ਬਾਣ ਪਾਈ ਸੀ।
ਸੁਸਤੀ ਜੇਹੀ ਉਹ ਹੋ ਗਈ ਜੋ ਸਾਦਗ਼ੀ ਦਸਾਈ ਸੀ।
ਉਹ ਕਰਮ ਕਾਂਡ ਹੈ ਗਈ ਸੁਚ ਸੋਧ ਜੇ ਸਿਖਾਈ ਸੀ।
ਮੁੜ ਕੇ ਪੜ੍ਹਾ ਆ ਜਗਤ ਨੂੰ ਸੰਥਾ ਈ ਸਭ ਭੁਲਾਈ ਏ।
ਆਇਆ ਨਾਂ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ।

# ਦਰਦ ਸਨੇਹੇ

(ਸ੍ਰ. ਵਿਧਾਤਾ ਸਿੰਘ ਜੀ 'ਤੀਰ')

ਭੈਣੀ ਦਿਆ ਚੰਨਾ ਚੀਨੀ ਦੇ ਅਸਵਾਰਾ!
ਦੁਖੀਆਂ ਦਿਆ ਦਰਦਾ ਧਰਮੀ ਅਵਤਾਰਾ!
ਸਾਦੀ ਜਿਹੀ ਸੂਰਤ ਇਕ ਵਾਰ ਵਿਖਾਜਾ!
ਸੜਦੇ ਕਈ ਸੀਨੇ, ਆ ਕੇ ਠੰਢ ਪਾਜਾ!
ਜੀਵਨ ਰੌ ਰੁਕਿਆ, ਮੁਰਦਾ ਜਗ ਹੋਇਆ!
ਫੁਟ ਭਾਂਬੜ ਮਘ੍ਹਦੇ, ਆਵਾ ਅਗ ਹੋਇਆ!
ਮੁੜ ਨਾਮ ਦਾ ਪਾਣੀ ਬਲਦੇ ਉਤੇ ਪਾਜਾ!
ਇਹ ਬਲਦੀ ਦਿਲਾਂ ਦੀ ਇਕ ਵਾਰ ਬੁਝਾ ਜਾ!
ਮੈਂ ਕੈਦਣ ਹੋਈ ਗਲ ਸੰਗਲ ਖੜਕਣ!
ਦਰਦਾਂ ਦੀਆਂ ਸਾਂਗਾਂ ਮੇਰੇ ਸੀਨੇ ਚਿ ਰੜਕਣ!
ਇਹ ਤੋੜ ਜਾ ਸੰਗਲ, ਕੋਈ ਮਲ੍ਹਮ ਵੀ ਲਾਜਾ!
ਬਣ ਦਰਦਾਂ ਦਾ ਦਾਰੂ ਮੇਰੇ ਦਰਦ ਹਟਾ ਜਾ!
ਮੇਰੇ ਅੰਗ ਅੰਗ ਅੰਦਰ ਹਨ ਤੇੜਾਂ ਆਈਆਂ!
ਮੈਂ ਗਊ ਨਿਮਾਣੀ ਪਈ ਵੱਸ ਕਸਾਈਆਂ!
ਇਹ ਤੇੜਾਂ ਮਿਟਾ ਜਾ, ਫੁਟਿਆਂ ਨੂੰ ਮਿਲਾ ਜਾ!
ਆ ਬੁਚੜਾਂ ਦੇ ਹਥੋਂ, ਮੇਰਾ ਰੱਸਾ ਤੁੜਾ ਜਾ !
ਝੋਰੇ ਵਿਚ ਹੁਣ ਤਾਂ, ਪਿਲਿਅੱਤਣ ਆਈ!
ਤੂੰ ਸਦਕੇ ਆ ਇਹ ਮੈਂ ਬਸੰਤ ਬਣਾਈ!
ਨੈਣਾਂ ਵਿਚ ਸਰਹੋਂ ਫੁਲ ਪਈ ਹੁਣ ਆਜਾ!
ਮੈਂ ਖੁਸ਼ੀ ਮਨਾਵਾਂ ਤੂੰ ਬਸੰਤ ਮਨਾ ਜਾ !
ਖੇੜੇ ਦੇ ਦਿਨ ਨੇ ਖੇੜੇ ਦੀਆਂ ਰੁਤਾਂ!
ਨੇੜੇ ਅਜ ਦਿਲ ਨੇ ਨੇੜੇ ਦੀਆਂ ਰੁਤਾਂ!
ਜੋ ਦੂਰ ਨੂੰ ਬੈਠੇ ਫੜ ਨੇੜੇ ਕਰਜਾ!
ਆ ਦੂਰ ਇਨਾਂ ਦੇ ਸਭ ਝੇੜੇ ਕਰਜਾ!

# ਚੀਨੀ-ਵਾਲਾ

(ਸ. ਅਵਤਾਰ ਸਿੰਘ ਅਜ਼ਾਦ)

ਸੁਹਣੀ ਚੀਨੀ ਵਾਲਾ ਪ੍ਰੀਤਮ,
ਮਰਕਜ਼ ਨੂਰਾਂ ਵਾਲਾ
ਸਿੱਖੀ ਦਾ ਰਖਵਾਲਾ,
ਜਿਸਤੇ ਤਾਰੇ ਅਤੇ ਨਿਖਯਤਰ,
ਸ਼ਾਂਤਿ-ਮੂਰਤੀ, ਚੰਦ ਨੂਰਾਨੀ,
ਲੈਂਦੇ ਹੈਨ ਉਜਾਲਾ।
ਕਰਦਾ ਪਿਆ ਉਚਾਲਾ।
ਇਹ ਪਯਾਰਾਂ ਦਾ ਸੋਮਾਂ ਪਯਾਰਾ
ਸ਼ਾਨਾਂ ਗਿਰਦੇ ਲੈਂਦੀਆਂ ਫੇਰੇ
ਜਾਂ ਨਿਧ ਪ੍ਰੀਤਾਂ ਵਾਲਾ
ਵਸਦੀ ਏ ਪ੍ਰ ਤਾਈ
ਜਾਂ ਕੋਈ ਸਾਕਾਰ ਰੂਪ ਏ
ਪ੍ਰੇਮ-ਸੂਪ ਤੱਕ ਕੇ ਪਿਆਰਾ ਨੇ
ਅਰਸ਼ਾਂ ਗੀਤਾਂ ਵਾਲਾ।
ਝੁਰਮਟ ਆਪਾਈ।
ਜਾਂ ਦੇਵਤਿਆਂ ਦਾ ਰਾਜਾ ਏ,
ਨੈਣਾਂ ਚੋ ਮਸਤੀ ਹੈ ਚੋਂਦੀ,
ਮਾਤ ਲੋਕ ਤੇ ਆਇਆ,
ਮਿਹਰ ਉਛੱਲਾਂ ਮਾਰੇ,
ਜਾਂ ਖੁਦ ਵਿਸ਼ਨੂੰ ਕਾਇਆ ਪਲਟੀ,
ਤਰਸਾਂਦੇ ਦੇ ਨਿਰਮਲ ਚਸ਼ਮੇ,
ਜਾਂ ਰਬ ਰੂਪ ਵਟਾਇਆ,
ਛਲਕਣ, ਲਗਣ ਪਿਆਰੇ।
ਜਾਂ ਗੁਰੂ ਨਾਨਕ ਦੇ ਪਯਾਰਾਂ ਨੇ,

ਨੂਰੀ ਮੁਖੜਾ, ਸੂਰਜ ਨੂੰ ਵੀ
ਸ਼ਕਲ ਨੂਰਾਨੀ ਧਾਰੀ,
ਸਨਮੁਖ ਹੋਣ ਨਾ ਦਿੰਦਾ,
ਵਿਛੜੇ ਵੀਰ ਮਿਲਾਵਨ ਆਇਆ।
ਬੁੱਲ੍ਹਾਂ ਦੀ ਨਿੱਕੀ ਮੁਸਕਾਹਟ,
ਮਾਰ ਮੰਜਲਾਂ ਭਾਰੀ।
ਮੁਰਦੇ ਕਰਦੀ ਜਿੰਦਾ।
ਹਾਂ, ਇਹ ਰਾਮ-ਰੂਪ ਰਸ ਰੰਗੀ,
ਸੁੰਦਰ-ਸੂਰਤ ਮੋਹਿਣ-ਮੂਰਤ,
ਬਿਜਲੀ ਛੋਹਾਂ ਲਾਵਣ,
ਬਖ਼ਸ਼ਿਸ਼ ਦਾ ਭੰਡਾਰਾ,
ਆਇਆ ਆਪ ਰਾਮ ਸਿਘ ਬਣਕੇ,
ਤੱਕਣੀ ਦੇ ਵਿਚ ਬਿਜਲੀ ਲਿਸ਼ਕੇ,
ਲੋਕ ਪਏ ਵਰੁ ਸਾਵਣ।
ਮੋਹੰਦੀ ਆਲਮ ਸਾਰਾ।
ਇਸ ਦੀ ਕਿਰਤ ਮਿਟੀ ਨੂੰ ਛੂਹਕੇ,
ਹੱਥ ਵਿਚ ਮਾਲਾ, ਗਲ ਚੋਲਾ ਏ,
ਜੀਵਨ ਵਾਲੀ ਕਰਨਾਂ,
ਸਿੱਧਾ ਸਿਰ ਦਸਤਾਰਾ
ਇਸਦੀ ਕਰਨੀ ਬਿਨਾਂ ਵਿਤਕਰੇ।
ਰਾਜ ਰਿਸ਼ੀ ਆਸਣ ਲਾ ਬੈਠਾ,
ਸਭ ਦੇ ਉਪਰ ਢਰਨਾਂ।
ਲਗਦਾ ਘਣਾ ਪਿਆਰਾ।
ਇਸਦਾ ਆਰਟ ਕਲਜੁਗ ਅੰਦਰ,
ਖੇੜੇ ਦਾ ਪਰਕਾਸ਼ ਫੈਲਿਆ,
ਹੈ ਸਤਿਜੁਗ ਵਰਤੌਣਾਂ,
ਮੁਖੜੇ ਦੇ ਚੌਫੇਰੇ,
ਰੱਬ ਕਮਾਲ ਏਸ ਦੇ ਉਪਰ,
ਚੁੰਮੇ ਚਰਨ ਕ੍ਰਾਮਤ ਆਕੇ,
ਖਤਮ ਹੋ ਗਿਆ ਸਾਰਾ
ਉਪਮਾ ਲਹਿੰਦੀ ਲਹਿਰੇ।
ਤਦੇ 'ਆਜ਼ਾਦ' ਏਸ ਚੋਂ ਤੈਨੂੰ
ਸੁਹਣੇ ਦਾ ਸੁਹਣਪ-ਰੱਬਾਨੀ,
ਰਬ ਦਾ ਹੋਇ ਦਿਦਾਰਾ।

# ਚੀਨੀ ਵਾਲਾ ਬਾਬਾ

ਆ ਰਿਹਾ ਚੀਨੀ ਦਾ, ਸ਼ਾਹ ਅਸਵਾਰ ਹੈ।
ਪਿਆਰ ਦਾ ਤੇ ਪ੍ਰੇਮ ਦਾ, ਅਵਤਾਰ ਹੈ।
ਹੈ ਜਿਧਰ ਕਰਦਾ ਨਜ਼ਰ, ਜੀਵਨ ਵਸੇ।
ਰਸ ਪਰੇ ਨੈਣਾਂ ਵਿਚੋਂ, ਅੰਮ੍ਰਿਤ ਰਸੇ।
ਚੰਦ ਦਾ ਹੈ ਚੰਦ, ਬੁਲਾ ਨੂਰ ਦਾ।
ਸ਼ਕਤੀਆਂ ਦਾ ਪੁੰਜ, ਮਾਲਕ ਸੂਰ ਦਾ।
ਹਰ ਕਦਮ ਤੇ ਮੋਅਜਜ਼ੇ, ਵਰਤਾਂਵਦਾ।
ਢੋਰ ਤੋਂ ਮਾਨੁਖ ਕਰ, ਦਿਖਲਾਂਵਦਾ।
ਤੱਕ ਇਸਦੀ ਸੰਤ, ਚੋਰਾਂ ਨੂੰ ਕਰੇ।
ਰੁਖ ਸੁੱਕੇ ਮੇਹਰ ਥੀ, ਕਰਦਾ ਹਰੇ।
ਕਿਰਤ ਇਸਦੀ ਮਿਟੀਓਂ ਸੋਨਾ ਕਰੇ।
ਬਖਸ਼ ਊਣੇ ਸੱਖਣੇ ਤਾਂਈਂ ਭਰੇ।
ਸ਼ੇਰ ਨੂੰ ਬਕਰੀ ਬਣਾਕੇ ਦਸਦੇ।
ਚਾਹੜਦੇ ਸੂਰਜ ਨਵੇਂ ਜਾਂ ਹਸਦੇ।
ਬੀਰਤਾ ਦਾ ਰੂਪ ਐਪਰ ਸ਼ਾਂਤ ਏ।
ਸੋਹਜ ਦਾ ਸਾਕਾਰ ਇਸਦੀ ਕਾਂਤ ਏ।
ਬੋਲ ਮਿੱਠੇ ਮਸਤੀਆਂ, ਉਛਾਲਣੇ।
ਆਗਿਆ ਸੰਸਾਰ ਨੂੰ ਜੀਵਾਲਣੇ।
ਕਦਮ ਇਸਦੇ ਛੋਹਣ ਆ ਸਭ ਬਰਕਤਾਂ।
ਮੋਹਣੇ ਨੇ ਚੋਜ, ਦਿਲਕਸ਼ ਹਰਕਤਾਂ।
ਨਾਮ ਦਾ ਲਹਿ ਲਹਿ ਹੈ ਸਰ ਝਕ ਝੋਲਦਾ।
ਖਿੜਕੀਆਂ ਅੰਦਰ ਦੀਆਂ, ਹੈ ਖੋਲ੍ਹਦਾ।

ਸ਼ਰਨ ਜੋ ਆਕੇ ਤਿਆਗੇ ਲੱਬ ਨੂੰ।
ਹੈ ਮਿਲਾਂਦਾ ਓਸ ਤਾਂਈਂ ਰੱਬ ਨੂੰ।
ਹੈ ਮਲਾਹ ਸਿਖੀ ਦਾ ਸਿਖੀ ਸ਼ਾਨ ਦਾ।
ਹੈ ਅਮੁਲਾ ਲਾਲ ਰੱਬੀ ਖਾਣ ਦਾ।
ਆਪ ਆਯਾ ਨਾਲ ਲੈ ਆਯਾ ਬਹਾਰ।
ਟਹਿਕ ਪਈ ਬਨਰਾਇ, ਸੁਣ ਜੀਵਨ ਮਲ੍ਹਾਰ।

# ਮਨ ਮੋਹਣਾ ਮਾਹੀ

(ਗੀਤ)

ਬਾਂਕੇ ਨੈਣਾਂ ਵਾਲਾ ਆਇਆ,
ਖੇੜੇ, ਖੁਸ਼ੀਆਂ, ਨਾਲ ਲਿਆਇਆ,
ਜੀਵਿਆ ਜਿਸਨੇ ਦਰਸ਼ਨ ਪਾਇਆ,
ਸੋਹਣਿਆਂ ਦਾ ਸਰਦਾਰ!
ਹੱਸ ਹੱਸ ਬੋਲੇ, ਪਯਾਰ ਜਗਾਵੇ,
ਝਾਤੀ ਪਾਵੇ, ਲੁੱਟ ਲੈ ਜਾਵੇ,
ਪ੍ਰੇਮ ਦਾ ਪੀਚੇ ਪੇਚੇ ਪਾਵੇ,
ਮਨ ਮੋਹਣੀ ਨੋਹਾਰ!
ਰੂਹ ਦੇ ਸਾਜ਼ ਵਜਾਵੇ ਲੁਕ ਲੁਕ,
ਦਿਲ ਦੀ ਤਾਰ ਹਿਲਾਵੇ ਲੁਕ ਲੁਕ,
ਅਪਣਾ ਹੁਸਨ ਵਿਖਾਵੇ ਲੁਕ ਲੁਕ,
ਕਰਮ ਕਮਾਵਣ ਹਾਰ!
ਆਖਣ ਇਸ ਨੂੰ ਚੀਨੀ-ਵਾਲਾ,
ਮਸਤਾਂ ਵਾਲਾ ਰੈਰੂ ਚਾਲਾ,
ਜਿਧਰ ਵੇਖੇ ਕਰੇ ਉਜਾਲਾ,
ਨੂਰ ਦਾ ਹੈ 'ਅਵਤਾਰ'!
ਕੌਤਕ ਇਸ ਦੇ ਹੈਨ ਨ੍ਰਾਲੇ,
ਸੁੱਤੀ ਕਿਸਮਤ ਹੂਣ ਉਠਾਲੇ,
ਦਰਸ਼ਨ ਮੰਗੋ, ਕਹਿੰਦਾ ਹਾਲੇ,
ਵਸਿਆ ਸਾਗਰੋਂ ਪਾਰ!

# ਪਿਰ ਪਰਦੇਸ ਸਿਧਾਇਓ !

ਤੁਰ ਚਲਿਓਂ ਸਜਣਾਂ ਪਰਦੇਸੀਂ, ਝਲਕ ਨੂਰਾਨੀ ਪਾਕੇ,
ਤੜਫਾਂਗੇ ਮੱਛੀ ਦੇ ਵਾਕਰ, ਫੜਕਾਂਗੇ ਬਿਲਲਾਕੇ।
ਜੀਓ ਹੁੰਦਿਆਂ ਜੀਵਨ ਨਾ ਹੋਸੀ, ਭੜਕੂ ਬਿਰਹੋਂ-ਅਗਨੀਂ,
ਚੀਸਾਂ ਪੈਣਗੀਆਂ ਹਰ ਅੰਗੋਂ, ਹੋਸ਼ ਨ ਰਹਿਸੀ ਅਪਨੀ।
ਨੈਣ ਨਿਰਾਸੇ ਡੁਲ੍ਹ ਡੁਲ੍ਹ ਅੰਦਰੋਂ, ਜਾਵਣਗੇ ਹੋ ਖਾਲੀ,
ਧੁਖਸਨ ਧੁਖ ਵਿਚ ਪ੍ਰਾਣ-ਪਖੇਰੂ, ਦੇਹ ਹੋਸੀ ਜਲ ਕਾਲੀ।
ਯਾਦ ਆਊ ਜਦ ਨੂਰੀ ਮੁਖੜਾ, ਰੁੱਗ ਕਲੇਜੇ ਪੈਸੀ,
ਹੋਸ਼ ਨ ਰਹਿਸੀ ਦਿਲ ਨੂੰ ਕਾਈ, ਸੁਰਤੀ ਤਖ ਤੋਂ ਢਹਿਸੀ।
ਨਾ ਕੁਈ ਡਾਢ ਅੰਦਰੋਂ ਆਸੀ, ਨਾ ਕੋਈ ਸੋਧਰ ਲਹਿਸੀ,
ਨਾ ਕੁਈ ਬੈਠ ਸੁਣੂੰ ਫਰਯਾਦਾਂ, ਨ ਕੋਈ ਦਿਲ ਦੀਆਂ ਲੈਸੀ।
ਇਹ ਦਰਸ਼ਨ! ਹਾਇ ਸੋਣੇ ਦਰਸ਼ਨ, ਇੰਞ ਨਾ ਜਦ ਹੋਵਣਗੇ,
ਥੰਮ ਸਿਦਕ ਦੇ ਕੁੱਲ ਢਹਿਣਗੇ, ਡਞ-ਨੈਣ ਚੋਵਨਗੇ।
ਹਾਇ! ਇਹ ਨੈਣ ਮਹਾਂ ਰਸ ਭਿੰਨੇ, ਉਫ਼! ਇਹ ਬੋਲ ਰਸੀਲੇ,
ਯਾਦ ਔਂਦਿਆਂ ਚੁਭ ਜਾਵਣਗੇ ਸੀਨੇ ਤੀਰ ਨੁਕੀਲੇ।
ਬੇਸ਼ਕ ਆਖੇਂ ਅੰਗ ਸੰਗ ਹੋਸਾਂ, ਜਦ ਚਾਹਸੋ ਮਿਲ ਪੈਸਾਂ,
ਪਰ ਪ੍ਰੀਤਮ ਤੁਧ ਸ਼ਰਤ ਕਠਿਨ ਨੂੰ ਪੂਰਾ ਕਿਵੇਂ ਕਰੇਸਾਂ ?
ਸਖਣੇ ਅਸੀਂ, 'ਨਾਮ' ਬਿਨ ਊਣੇ, ਸ਼ੁਕਰ ਵਿਸਾਰਣ ਵਾਲੇ,
ਮਹਾਂ ਪਤਿਤ, ਮੰਦ ਭਾਗ, ਕ੍ਰਿਤਘਣ, ਤਨ ਉਜਲੇ, ਮਨ ਕਾਲੇ।
ਬਿਨ ਦਿਵ-ਨੇਤ੍ਰ ਦਿਵ ਦਰਸ਼ਨ ਤੁਧ ਦੱਸ ਨਾ! ਕੀਕਰ ਹੋਸੀ ?
ਕਿਵੇਂ ਵਲਿਖੀ-ਮਜਲਾਂ ਕਟਸਨ ? ਕਿਵੇਂ ਹਨੇਰ ਪਲੋਸੀ ?
ਚੰਨਾ! ਮੇਟ ਨਾ ਕਵੀਆਂ ਖਿੜੀਆਂ, ਭਾਣਾ ਨਾ ਵਰਤਾ ਵੇ!
ਸੇਲ੍ਹੇ ਮਾਰ ਫਿਰਾਕਾਂ ਵਾਲੇ, ਨਾ ਸੀਨੇ ਸੱਲ ਪਾ ਵੇ!
ਕਮਲੀ ਓਢ ਨਾ ਪੌਂ ਇਉਂ ਕਾਹਲਾ, ਖੇਢ ਨ ਲੁਕਣ ਮਚਾਈ,
ਹਾਇ! ਅਜ਼ਮਾ ਨਾ ਸਿਦਕ ਅਸਾਡਾ, ਦੋਹਾਈ! ਦੋਹਾਈ!!

ਨਾ ਜਾ ਵਤਨ ਪਿਆਰਾ ਤੜਕੇ, ਨਾ ਜਾ ਦੇਸ ਬਗਾਨੇ,
ਸ਼ਮਾਂਅ ਬੁਝਾਕੇ ਚੁੱਕ ਨ ਮਹਿਫਲ, ਤੋੜ ਨ ਇੰਞ ਯਰਾਨੇ।
ਆਹ! ਇਹ ਤਾਂ ਮੰਨਦਾ ਨਹੀਂ ਮਿੰਨਤਾ, ਕਰਦੈ ਜ਼ੋਰਾਵਰੀਆਂ,
ਚੜ੍ਹ ਗੱਡੇ ਤੇ ਤੁਰਿ ਪਿਆ ਸਈਓ, ਰੋਂਦੀਆਂ ਛਡ ਬਾਵਰੀਆਂ,
ਰਹਿ ਗਏ ਹਥ ਅੱਡੇ ਨੇ ਖਾਲੀ, ਖ਼ੈਰ ਨਾ ਪਾਯਾ ਕਾਸੇ,
ਲਾਸ਼ੇ ਲੁਛਦੇ ਛਡ ਨੱਸਿਆ, ਜੀਸਾਂ ਕਿਸ ਭਰਵਾਸੇ।

# ਤਨ ਦਾ ਸ਼ਵਾਲਾ ਵਸੌਣ ਵਾਲਾ

(ਵਲੋਂ ਸ੍ਰੀ ਮਾਨ ਸਰਦਾਰ ਅਵਤਾਰ ਸਿੰਘ ਜੀ 'ਆਜ਼ਾਦ')

ਮਹਿਕੇ ਬਨ ਬੇਲੇ, ਟਹਿਕ ਉਠੀਆਂ ਨੇ ਜੂਹਾਂ ਸਭੇ,
ਰਸ ਲੈ ਅਨੋਖਾ ਕੂਹੂ ਕੂਹੂ ਕੋਇਲਾਂ ਕੂਕੀਆਂ।
ਜਾਗ ਪਇ ਹੁਸਨ ਸੁੱਤੇ ਪਯਾਰ ਉਲਸੇਟਾ ਲੈ ਕੇ,
ਇਸ਼ਕ-ਦਰਯਾਓ ਦੀਆਂ ਕਾਂਗਾਂ ਕੋਈ ਸ਼ੂਕੀਆਂ।
ਫੁੱਟ ਪਈਆਂ ਨਵੀਆਂ ਅੰਗੂਰੀਆਂ ਨੇ ਰੁੱਖਾਂ ਦੀਆਂ,
ਨਿਰਤ ਕਰਨ ਲਗੀਆਂ ਨੇ ਸ਼ਾਖਾਂ ਤੇ ਮਲੂਕੀਆਂ।
ਹੰਸੀਆਂ ਸੁੰਦਰਤਾਈਆਂ ਇਕ ਇਕ ਪੱਤੇ ਵਿਚੋਂ,
ਝੁੰਬ ਮਾਰ ਤੁਰ ਗਈਆਂ ਕਿਧਰੇ ਕਰੂਪੀਆਂ।

*****

ਬੁਲਬੁਲਾਂ ਦੇ ਗਲੇ ਗਾਣ ਲਗ ਪਇ 'ਬਹਾਰ-ਤ੍ਰਾਨੇ'
ਭੁਲੀਆਂ ਨੇ ਖਿਜ਼ਾਂ ਦੀਆਂ 'ਮਾਰੂ' ਬੇ ਸਲੂਕੀਆਂ।
ਭੌਰਾਂ ਨੇ ਬਸੰਤ ਵੇਖਿ ਛੋਹ ਲਈ ਬਸੰਤ ਤਕੋ!
ਸੋਗ ਦੀਆਂ ਹੋਲੀਆਂ ਚਾ 'ਮੰਗਲਾਂ' ਨੇ ਫੂਕੀਆਂ।
ਖਿੜਿਆ ਗੁਲਾਬ, ਆਬ ਗੁੱਟੇ ਦੀ ਨਾ ਜਾਇ ਝਲੀ,
ਸਰ੍ਹੋਆ ਦੇ ਫੁਲਾਂ ਬਿਸਥਾਰੀਆਂ ਅਨੁਪੀਆਂ।
ਆ ਗਈ ਬਹਾਰ ਸੁਕਮਾਰ ਇਠਲਾਂਦੀ ਹੋਈ,
ਜਿਸ ਦੇ ਕਟਾਖਸ਼ਾਂ ਦੀਆਂ ਚਾਬਕਾਂ ਨੇ ਘੂਕੀਆਂ।

*****

ਏਸ ਵਿਗਸਾਓ! ਦਾ ਆਨੰਦ ਲੈਣ ਆਯਾ ਸਖੀ,
ਕੌਣ ? ਓਹੋ ਲੰਮਾ-ਉਚਾ ਬਾਂਕਾ ਚੀਨੀ ਵਾਲਾ ਨੀ!
ਮੁੱਖ ਦਾ ਉਜਲਾ ਜਿਦ੍ਹਾ ਸੂਰਜ ਨੂੰ ਫਿੱਕਾ ਪਾਇ,
ਵੇਖਿ ਵੇਖਿ ਜਿਹਨੂੰ ਹੋਵੇ ਮਨ ਮਤਵਾਲਾ ਨੀ!
ਨੈਣਾਂ ਵਿਚ ਨੈਣ ਪਾਕੇ ਦਿਲਾਂ ਵਿਚ ਲੱਥਦਾ ਏ,
ਆਪ ਹਥੀਂ ਬਖਸ਼ਦਾ ਏ ਇਸ਼ਕ ਦਾ ਪਯਾਲਾ ਨੀ!
ਜੋੜਦਾ ਏ ਸਾਂਈਂ ਨਾਲ, ਰੋੜ੍ਹ ਭਰਮ, ਕਰਮ ਸਾਰੇ,
ਪਲਾਂ 'ਚ ਵਸਾਂਵਦਾ ਏ ਤਨ ਦਾ ਸ਼ਵਾਲਾ ਨੀ!

# ਅਹੁ ਆ ਗਿਆ ! ਅਹੁ ਆ ਗਿਆ !!

(ਵਲੋਂ ਸਾਹਿਤਕ ਰਤਨ ਸ੍ਰ. ਅਵਤਾਰ ਸਿੰਘ ਜੀ 'ਆਜ਼ਾਦ' ਅੰਮ੍ਰਿਤਸਰ)

ਸਰਦੀ ਦਾ ਜੋਬਨ ਘਟ ਗਿਆ, ਪਤ-ਝੜ ਨੇ ਬਿਸਤਰ ਚਾ ਲਿਆ।
ਮਹਿਕਾਂ ਅਗੰਮੀ ਪਸਰੀਆਂ, ਨ੍ਹਾਤਾ ਹੁਸਨ ਦਾ ਦੇਵਤਾ।
ਮਹਿਫਲ ਚੁਫੇਰੇ ਰਾਗ ਨੇ-ਲਾਈ; ਛਾਈ ਅਸਚਰਜਤਾ।
ਫੁੱਲਾਂ ਨੇ ਬਸਰਤ ਪਹਿਨਕੇ-ਆ ਤਖਤ ਸੁੰਦਰ ਮੱਲਿਆ।
ਕਲੀਆਂ ਦੀ ਹਾਸੀ ਛਿੜ ਪਈ, ਕੋਇਲ ਲੈ ਕੂ ਕੂ ਕੂਕਿਆ।
ਨਰਗਸ ਨੇ ਅੱਖਾਂ ਪੁੱਟੀਆਂ, ਸੋਸਨ ਨੇ ਹੈ ਭੋਸ਼ਨ ਲਿਆ।
ਜਲਵੇ ਹਜ਼ਾਰਾਂ ਦੱਸਦੀ, ਛਬਿ ਆਪ ਮਟਕਾਂ ਦੀ ਭਰੀ।
ਰੁੱਖਾਂ ਨੇ ਬਦਲੇ ਵੇਸ ਨੇ, ਭੌਰਾ ਏ ਗੁੰਜਾ-ਦਾ ਪਿਆ।
ਬੁਲਬੁਲ ਬਹਾਰਾਂ ਵੇਖਕੇ-ਮੁੜ ਗਾਣ ਏਹੋ ਲਗ ਪਈ।
ਅਹੁ ਆ ਗਿਆ, ਅਹੁ ਆ ਗਿਆ, ਅਹੁ ਮਹਿਕ-ਦਾਤਾ ਆ ਗਿਆ।
ਪਰਬਤ ਪਿਆਰਾਂ ਦੇ ਪਰੇ, ਮੁੜ ਪ੍ਰੇਮ ਅੰਦਰ ਹਨ ਢਰੇ।
ਚਸ਼ਮੇਂ ਵੀ ਫੁੱਟੇ ਪ੍ਰੀਤ ਦੇ-ਇਕ ਗੀਤ ਬਣ ਠੰਢੇ ਠਰੇ।
ਕੂਲ੍ਹਾਂ ਨੇ ਹਿਰਦਾ ਸਾਫ ਕਰ, ਕੋਈ ਦਰਸ ਪਿਆਰਾ ਪਾਣ ਲਈ।
ਪਰਬਤ ਤੋਂ ਛਾਲਾਂ ਮਾਰੀਆਂ, ਅਰਮਾਨ ਨੇ ਝੋਲੀਂ ਭਰੇ।
ਸੂਰਜ ਸੁਹਾਵੇ-ਤੇਜ ਦਾ, ਸਰ ਜਾਪਦਾ ਮਿੱਠਾ ਮਨੋਂ।
ਨੇੜੇ ਧਰਤਿ ਦੇ ਹੋ ਰਿਹਾ, ਪ੍ਰੀਤਮ ਬੇ-ਅਦਬੀ ਤੋਂ ਡਰੇ।
ਪੌਣਾਂ ਨੇ ਤਰਲਾ ਆਇਕੇ, ਫੁੱਲਾਂ ਤੋਂ, ਹੈ ਲੈ ਲਈ ਸੁਗੰਧਿ,
"ਭੈਣੀ" ਦੀ ਜੀਵੀਹ-ਖਾਕ ਨੂੰ ਚੁੰਮਦੀ ਤੇ ਡੰਡੌਤਾਂ ਕਰੇ।
ਪੰਛੀ ਪ੍ਰੀਤਾਂ-ਪਾਵਣੇ, ਗਾਵਣ ਪਏ ਅਹੁ ਆ ਗਿਆ।
ਅਹੁ ਆ ਗਿਆ ! ਅਹੁ ਆ ਗਿਆ, ਅਹੁ ਮਹਿਕ-ਦਾਤਾ ਆ ਆਗਿਆ।
ਹਾਂ ਆ ਗਿਆ, ਕਲਜੁਗ ਦੇ ਅੰਦਰ, ਫੇਰ ਸਤਿਜੁਗ ਲਿਆਣ ਨੂੰ।
ਹਾਂ ਆ ਗਿਆ, ਛੁਹ ਲਾਇਕੇ, ਮੁਰਦੇ ਵੀ ਫਿਰ ਜੀਵਾਣ ਨੂੰ !
ਲਉ ਆ ਗਿਆ ਸੰਸਾਰ ਦਾ-ਮੁੜ ਪਾਰ ਬੇੜਾ ਲਾਣ ਨੂੰ !

ਜੀ ਆ ਗਿਆ, ਪਿਆਰਾਂ ਦੀ ਛਹਿਬਰ-ਲਾਇਕੇ, ਠੰਢ ਪਾਣ ਨੂੰ।
ਸਚ ਆ ਗਿਆ ਪ੍ਰੇਮਾ-ਭਗਤ ਦਾ, ਸਬਕ ਹਾਂ ਸਿਖਲਾਣ ਨੂੰ।
ਵਹ! ਆ ਗਿਆ ਪਸ਼-ਢੋਰ ਬਿਰਤੀ-ਦੇਵ-ਬਿਰਤਿ ਬਨਾਣ ਨੂੰ।
ਹਾਂ ਆ ਗਿਆ, ਹਾਂ ਆ ਗਿਆ, ਕਾਇਆਂ ਹੀ ਚਾ ਪਲਟਾਣ ਨੂੰ।
ਜੀ ਆ ਗਿਆ ਜੇ ਵੇਖ ਲਉ, ਇਹ ਵੈਦ ਦੁੱਖ ਹਟਾਣ ਨੂੰ।
ਕਿਰਪਾ-ਤਰੂ ਜੋ ਆਗਿਆ, ਦੀਨਾਂ ਦਾ ਦਾਤਾ ਆ ਗਿਆ!
ਸਭ ਆਖਦੇ ਨਰ ਨਾਰਿ ਪਏ, ਅਹੁ ਆ ਗਿਆ! ਅਹੁ ਆ ਗਿਆ!

# ਮੁਕਤਿ ਭੁਗਤਿ ਦੇਣ ਵਾਲਾ

(ਵਲੋਂ ਅਵਾਤਾਰ ਸਿੰਘ 'ਆਜ਼ਾਦ')

ਕੌਣ ਆਯਾ ? ਨੈਣਾ ਵਾਲਾ; ਕੀ ਲਯਾਯਾ ? ਬਰਕਤਾਂ ਏ;
ਕਦੋਂ ਆਯਾ ? ਅੱਜ ਨੀ ਛਬੀਲਾ ਛਬਿ ਨਯਾਰੀ ਵਾਲਾ।
ਬੀਬਾ ਜਿਹਾ ਮੁਖ, ਭੁਖ ਲਥਦੀ ਏ ਵਿਹੰਦਿਆਂ ਈ,
ਸੂਰਤ ਨੂਰਾਨੀ ਵਾਲਾ, ਮੂਰਤ ਪਯਾਰੀ ਵਾਲਾ।
ਬੁੱਲਾਂ ਦੇ ਕਟੋਰਿਆਂ 'ਚੋਂ ਅੰਮ੍ਰਿਤ-ਤ੍ਰੌਂਕ ਲਾਵੇ,
ਹੋਸ ਦਿਲ ਲੈਣ ਵਾਲਾ, ਚੀਨੀ ਦੀ ਸਵਾਰੀ ਵਾਲਾ।
ਚਰਨਾਂ ਦੀ ਧੂੜੀ ਲਾ ਲੈ ਅੱਖਾਂ ਤੇ 'ਆਜ਼ਾਦ' ਏਦ੍ਹੀ,
ਕਯੋਂਕਿ ਏਹੋ ਹੋਈ ਮੁਕਤਿ, ਭੁਗਤਿ ਦੀ ਅਟਾਰੀ ਵਾਲਾ।

# ਪਿਆਰਾ ਚੀਨੀ ਵਾਲਾ

(ਵਲੋਂ ਸ੍ਰੀਮਾਨ ਸਰਦਾਰ ਅਵਤਾਰ ਸਿੰਘ ਜੀ 'ਅਜ਼ਾਦ')

ਆਗਈ ਫਬਨਾ ਭਰੀ ਰੁਤ ਆ ਗਈ,
ਸਿਆਲ ਵਿਚ ਜੀਵਨ ਦੀ ਨਿਘ ਵਰਤਾ ਗਈ।
ਹੁਸਨ ਨੇ ਥਾਂ ਥਾਂ ਉਛੱਲਾਂ ਮਾਰੀਆਂ,
ਲਾਂਵਦੇ ਰਸ, ਮਹਿਕ, ਖੇੜੇ ਤਾਰੀਆਂ।
ਨੰਗੀਆਂ ਡਾਲਾਂ ਨੂੰ ਮਿਲ ਭੋਸ਼ਨ ਗਏ,
ਗੂੰਜ ਪਇ ਤ੍ਰਾਨੇ 'ਬਸੰਤ' 'ਬਹਾਰ' ਦੇ।
ਧਰਤ ਤੇ ਵਿਛੀਆਂ ਨੇ ਹਰੀਆਂ ਮਖਮਲਾਂ,
ਫੁਲ ਬਣਿ ਕਲੀਆਂ ਨੇ ਟਹਿ ਟਹਿ ਹਸੀਆਂ।
ਫੁੱਟੀਆਂ ਰੁੱਖਾਂ ਦੀਆਂ ਅੰਗੂਰੀਆਂ,
ਲਗੀਆਂ ਨੱਚਣ ਨੇ ਫਿਰ ਮਸਰੂਰੀਆਂ!
ਕੱਢੀਆਂ ਹਰ ਸ਼ਾਖ ਨਵੀਆਂ ਪੱਤੀਆਂ,
ਛਬਿ ਦੀਆਂ ਸਾਕਾਰ ਨੇ ਮਦ-ਮੱਤੀਆਂ।
ਝੂਮ ਉੱਠੀ ਸੋਹਲਤਾ ਸੋਆਂਗਣੀ,
ਛੇੜ ਲਈ ਭੌਰਾਂ ਨੇ ਮਿੱਠੀ ਰਾਗਣੀ।
ਪੱਤ-ਝੜ ਦੀ ਗੋਦ ਵਿਚੋਂ ਮਚਲ ਕੇ,
ਨਿਕਲ ਪਈ ਸੋਹਜਾਂ ਸਵਾਰੀ ਰੁੱਤ ਏ!
ਪੌਣ ਨੇ ਜਾਦੂ ਅਜੇਹਾ ਫੂਕਿਆ,
ਜੀਣ ਲਈ ਹਰ ਇਕ ਕਿਣਕਾ ਕੂਕਿਆ।
ਚੜ੍ਹ ਪਿਆ ਰਸ ਪੀਣ ਦਾ ਚਾਓ ਕੁਈ,
ਉਮਡਿਆ ਜਜ਼ਬੇ ਦਾ ਦਰਯਾਓ ਕੁਈ।
ਨੀਂਦ ਦੀ ਗੋਦੀ ਨ ਲਗਦੀ ਹੈ ਭਲੀ,
ਖਿੜਨ ਹਿਤ ਕਾਹਲੀ ਪਈ ਹਰ ਇਕ ਕਲੀ।
ਸ਼ੌਕ ਨਜ਼ਾਰੇ ਦਾ ਸਭ ਵਿਚ ਜਾਗਿਆ,

ਵਿਗਸਿਆ ਉਛਲਾਓ ਰੂਪ ਹੋ ਜਾਣ ਦਾ।
ਪਿਆਰ-ਗ਼ੈਬੀ ਫੁੱਟਿਆ ਬਨਰਾਇ ਚੋਂ,
ਨਿਕਲ ਪਇ ਨੇ ਗੀਤ ਕਰੜੀ ਹਾਇ ਚੋਂ।
ਕਿਸ ਲਈ ਪਲਟਾਓ ਹੈ ਇਹ ਆ ਗਿਆ ?
ਕਿਸ ਲਈ ਵਿਗਸਾਓ ਹੈ ਇਹ ਛਾ ਗਿਆ ?
ਇਸ ਲਈ ਕਿ ਆ ਰਿਹਾ ਦਾਤਾਰ ਉਹ,
ਇਸਲਈ ਕਿ ਆ ਰਿਹਾ ਦਿਲਦਾਰ ਉਹ;
ਜਿਸ ਦੀ ਦਾਤਾਰੀ ਨੇ ਦਾਤਾਂ ਵੰਡੀਆਂ,
ਜਿਸ ਦੀ ਦਿਲਦਾਰੀ ਨੇ ਟੁੱਟੀਆਂ ਗੰਢੀਆਂ।
ਹਾਂ, ਉਹ ਜਿਸ ਦੀ ਮਿਹਰ ਸਭ ਤੇ ਵੱਸਦੀ,
ਹਾਂ, ਉਹ ਜਿਸ ਦੀ ਸ਼ਕਲ ਹੈ ਸਦ ਹੱਸਦੀ!

੨

ਖੋਲ੍ਹ ਅੱਖਾਂ ਸੱਜਨੀ! ਹਈ ਆ ਗਿਆ,
ਪਿਆਰ ਦਾ ਸਾਗਰ ਮਨੋਂ ਉਮਡਾ ਗਿਆ।
ਨੈਣ ਰਸ ਮਤੇ ਉਛਾਲਣ ਮਸਤੀਆਂ,
ਵੇਖਦੇ ਜਿਧਰ ਘਟਾਂ ਵਸ ਜਾਂਦੀਆਂ।
ਮੁਸਕਾਂਦੇ, ਬਿਜਲੀਆਂ ਪ੍ਰਗਟਾਂਵਦੇ,
ਮੋਈ ਮਿੱਟੀ ਵਿਚ ਜੀਵਨ ਪਾਂਵਦੇ।
ਬੋਲਦੇ ਤਾਂ ਪ੍ਰੇਮ ਸਰ ਹਿਚਕੋਲਦਾ,
ਵਿਗਸਦਾ ਖੇੜਾ ਹੈ ਮੋਤੀ ਰੋਲਦਾ।
ਸਚ ਦਾ ਆਨੰਦ ਦਾ ਅਵਤਾਰ ਨੇ,
ਰਾਮ ਨੇ, ਗੋਬਿੰਦ ਨੇ, ਕਰਤਾਰ ਨੇ।
ਆਪ ਨੇ ਉਜਲੇ ਉਜਾਲਾ ਕਰਨ ਪਇ,
ਪਾਪ ਦੇ ਪਸਰੇ ਹਨੇਰੇ ਹਰਨ ਪਇ।
ਡੁੱਬਿਆਂ ਨੂੰ ਤਾਰਦੇ, ਓਬਾਰਦੇ,
ਪੰਜ ਚੋਰਾਂ ਨੂੰ ਨੇ ਫੜ ਸੰਘਾਰਦੇ।
ਇਸ਼ਕ ਦੀ ਨੇ ਜਾਚ ਖੁਦ ਸਿਖਲਾਂਵਦੇ,
ਨੈਣ ਨੈਣਾਂ ਵਿਚ ਜਦ ਆ ਪਾਵਦੇ।
ਆਪ ਬਣਿ ਮਾਸ਼ੂਕ ਜਦ ਨੇ ਜਾਂਵਦੇ,
ਸਿੱਖ ਨੂੰ ਆਸ਼ਕ ਬਣਾ, ਮਸਤਾਂਵਦੇ।
ਝਲਕ ਲੁਕਵੇਂ ਹੁਸਨ ਦੀ ਖਿੱਚੂ ਵਿਖਾ,

ਦੇਵੰਦੇ ਨੇ ਵਲਵਲੇ ਮਾਰੂ ਜਗਾ।
ਜਾਗਦੇ ਜਦ ਵਲਵਲੇ, ਨਾ ਹੋਸ਼ ਰਹਿ,
ਜੀਭ ਕੂਣੋਂ ਹਾਰਕੇ, ਖਾਮੋਸ਼ ਰਹਿ।
ਆਪ ਪਰ ਤੋੜਨ ਜਦੋਂ ਖਾਮੋਸ਼ੀਆਂ,
ਦੇਣ ਭਾਂਬੜ ਬਾਲ ਫਿਰ ਬੇ ਹੋਸ਼ੀਆਂ।
'ਹਕ! ਹਕ!' ਮਨਸੂਰ ਸਮ ਹੋਵਣ ਲੱਗੇ,
'ਤੂੰ ਹੀ ਤੂੰ' ਦੀ ਸਦ ਦਿਲ ਖੁਹਵਣ ਲਗੇ।
ਲਿਤੜ ਜਾਵੇ ਅਕਲ ਨੂੰ ਦੀਵਾਨਗੀ,
ਪਾਸ ਤਕ ਫਟਕੇ ਨ ਭੁਲ ਹੈਰਾਨਗੀ।
ਵਹਿਮ ਜਾਪਣ ਹਿਨਮ ਦੀਆਂ ਥੀਊਰੀਆਂ,
ਮਹਿਕ ਉਠਨ ਅੰਦਰੋਂ ਮਸਰੂਰੀਆਂ।
ਲੁਕਣ ਦਾ, ਅਡ ਰਹਿਣ ਦਾ ਪਰਦਾ ਹਟੇ,
ਦੂਰ ਦੀ ਬਹੁ ਦੂਰ ਦੀ ਮੰਜ਼ਲ ਕਟੇ।
ਆਪ ਅੰਦਰ ਵੱਸ ਕੇ ਚਾਨਣ ਵਿਖਾ,
ਦੇਵੰਦੇ ਮਜਜ਼ੂਬ ਨੂੰ ਗਿਆਨੀ ਬਣਾ।
ਕੌਣ ? ਚੀਨੀ ਵਾਲੜੇ ਪ੍ਰੀਤਮ ਪ੍ਰਭੂ!
ਅਜ ਆਵਣ ਵਾਲੜੇ ਮੀਤਮ ਪ੍ਰਭੂ।
ਧਰਤ ਤੇ ਆਕਾਸ਼ ਨੂੰ ਮਹਿਕਾਵਣੇ;
ਛੋਹ ਲਾਕੇ ਮੁਰਦਿਆਂ ਜੀਵਾਵਣੇ!

# ਤੁਸੀਂ ਆਓ ! ਛੇਤੀ ਨਾ ਦੇਰੀਆਂ ਲਾਓ !

(ਵਲੋਂ ਸਰਦਾਰ ਅਵਤਾਰ ਸਿੰਘ ਜੀ 'ਆਜ਼ਾਦ')

ਮੈਂ ਰਾਹਾਂ ਤੱਕ ਤੱਕ ਹਾਰੀ ਦੁਖਯਾਰੀ!
ਪਰ ਤੁਸਾਂ ਨਾ ਪਰਤੇ, ਹੇ ਰੂਪ ਮੁਰਾਰੀ!
ਹੁਣ ਮਿਨਤਾਂ ਕਰਦੀ ਜੀ ! ਨਾ ਤਰਸਾਓ
ਤੁਸੀ ਆਓ ਛੇਤੀ ਨਾ ਦੇਰੀਆਂ ਲਾਓ
ਵੇ ਚੀਨੀ ਵਾਲੇ ! ਵੇ ਮਸਤ ਅਲਸਤੀ !
ਮੈਨੂੰ ਲੈ ਗਈ ਲੁਟਕੇ ਤੇਰੇ ਨੈਨਾਂ ਦੀ ਮਸਤੀ !
ਪਾ ਗਲ ਵਿਚ ਪੱਲੂ ਕਹਾਂ ਸਦਕੜੇ ਆਓ!
ਮੈਂ ਜਾਵਾਂ ਘੋਲੀ ਨਾ ਦੇਰੀਆਂ ਲਾਓ!
ਵੇ ਸੋਹਣੇ ਸਵਾਰਾ! ਵੇ ਬਾਂਕਿਆਂ ਢੋਲਾ !
ਮਿਰਿਆਂ ਅੰਝੂਆਂ ਥੀ ਨਿਜ ਚਰਨ ਭਿਗੋਲਾ!
ਹੁਣ ਬੀਤ ਗਏ ਜੁਗ ਨੇ ਕਦੇ ਫੇਰਾ ਵੀ ਪਾਓ!
ਮਿਰੇ ਪ੍ਰੀਤਮ ਆਓ, ਨਾ ਦੇਰੀਆਂ ਲਾਓ!
ਪਏ ਦੇਂਦੇ ਕੂਕਾਂ, ਨਿੱਤ ਨੀ ਮਸਤਾਨੇ!
ਹਾਂ, ਆਂਹੰਦੇ ਨੀ ਸਜਣਾ ! ਨਾ ਜੋੜ ਬਹਾਨੇ!
ਇਹ ਨੈਨ ਨੀ ਪਟੇ, ਭੁੱਲ ਦਰਸ ਦਿਖਾਓ!
ਸਤਿਗੁਰ ਜੀ ਆਓ, ਨਾ ਦੇਰੀਆਂ ਲਾਓ!
ਉਹ ਰੁੱਤ ਬਸੰਤ ਮਹਿਕੀ ਹੇ ਪਿਆਰੇ!
ਪਰ ਦਰਸਨਾਂ ਬਾਝੋਂ, ਫਿੱਕੇ ਨੇ ਨਜ਼ਾਰੇ!
ਪਏ ਪੰਛੀ ਵੀ ਆਖਣ-ਮਾਹੀਆਂ! ਅੱਜ ਆਓ!
ਹੁਣ ਸਬਰ ਨਾ ਹੋਵੇ, ਨਾ ਦੇਰੀਆਂ ਲਾਓ!

# ਜੂਝ ਰਜਹੇ ਤੇਰੇ ਮਸਤਾਨੇ ਨੇ

(ਸ੍ਰ. ਅਵਤਾਰ ਸਿੰਘ ਜੀ 'ਅਜ਼ਾਦ' ਕਰਤਾ ਮਹਾਂ ਕਾਵਿ 'ਮਰਦ......')

ਦਰਦ ਵਿਕਾਨੇ ਰੰਗ ਪ੍ਰੀਤਮ ਦੇ ਰੰਗੇ ਹੋਏ,
ਮੌਤ ਤੋਂ ਨਾ ਸੰਗੇ, ਇਹ ਪਤੰਗੇ ਪਰਵਾਨੇ ਨੇ।
ਪ੍ਰੀਤ ਅਨੁਰਾਗੀ, ਸਚੇ ਤਿਆਗੀ ਜਾਗੀ ਜੋਤ ਵਾਲੇ,
ਦੁਨੀਆਂ ਤੋਂ ਬਾਗ਼ੀ, ਬਾਘੀ ਪਾਉਂਦੇ ਦੀਵਾਨੇ ਨੇ।
ਤੋਪਾਂ ਸਵ੍ਹੇਂ ਮੀਨਾ ਖੋਲ੍ਹ, ਖੇਡ ਰਹੇ ਬਸੰਤ ਨਵੀਂ,
ਲਾੜਿਆਂ ਸ਼ਹਾਦਤ ਦੇ ਹਥੀਂ ਬਨ੍ਹੇ ਗਾਨੇ ਨੇ।
ਧਰਤੀ ਤੇ ਧਰਮ-ਧੁਜਾ ਨੂੰ ਫਹਿਰਾਣ ਲਈ,
ਜੂਝ ਰਹੇ ਹਸ ਹਸ ਤੇਰੇ ਮਸਤਾਨੇ ਨੇ।

ਚਿਹਰਿਆਂ ਤੇ ਲਾਲੀ ਹੈ ਗੁਲਾਲੀ ਲਬਾਂ ਸੋਹਣਿਆਂ ਤੇ,
ਮਨੀਂ ਇਹ ਖੁਸ਼ਹਾਲੀ ਧਰਮ ਲਈ ਹਾਂ ਉਡੀਣ ਲਗੇ।
ਪ੍ਰੀਤਮ ਦੀ ਗਲੀ ਪੈਰ ਪਾਂਦਿਆਂ ਹੀ ਪ੍ਰੇਮ ਰਤੇ,
ਸਦਕਾ ਜਵਾਨੀਆਂ ਦਾ ਦੇ ਕੇ ਪਰਖਣ ਲਗੇ।
ਕਿੰਨਾਂ ਕੁ ਅਨੋਖਾ ਚਾਉ ਮਿਲਣੀ ਦੇ ਸਵਾਦਦਾ ਏ,
ਮੌਤ ਦਿਓਂ ਹਥੋਂ ਖੋਹਕੇ ਸੁਧਾ ਰਸ ਪੀਣ ਲਗੇ।
ਜੀਅ-ਦਾਨ ਦਾਤੇ ਦੇ ਦਰਸ ਪਿਆਸੇ, ਵੇਖਾਂ
ਵਾਰਕੇ ਸਰੀਰ ਅਮਰ ਜੀਵਣ ਨੇ ਜੀਣ ਲਈ।

ਨਾਹ੍ਰੇ ਪਏ ਲਾਉਂਦੇ ਗੋਬਿੰਦ ਗੀਤ ਗਾਉਂਦੇ ਨੇ,
ਪਾਉਂਦੇ ਧਮਾਲਾਂ, ਪਏ ਧਰਤ ਨੂੰ ਹਿਲਾਉਂਦੇ।
ਵਧੀ ਜਾਂਦੇ ਅਗਿਓਂ ਅਗੇਰੇ ਸੋਧੀ ਬਣੀ ਜਾਂਦੇ,
ਜੁਗਾਂਦਿਆਂ ਸੁਤਿਆਂ ਨੂੰ ਝੂਣਕੇ ਜਗਾਉਂਦੇ।
ਧਿਆਉਂਦੇ ਅਕਾਲ, ਜਮਜਾਲਾਂ ਤਾਈਂ ਤੋੜਦੇਨੇ,
ਅਖੀਆਂ 'ਚੋਂ ਹਸਦੇ ਨੇ ਤਾਲੀਆਂ ਵਜਾਉਂਦੇ।
ਚੀਨੀਵਾਲੇ ਪ੍ਰੀਤਮਾਂ ਮੈਂ ਵੇਖਦਾ ਹਾਂ ਤੇਰੇ ਮੀਤ,
ਤੂੰਬਾ ਤੂੰਬਾ ਹੁੰਦੇ ਤੇਰੇ ਭਾਣੇ ਨੂੰ ਮਨਾਉਂਦੇ।

# ਕੂਕੇ ਸ਼ਹੀਦਾਂ ਨੂੰ ਪਰਨਾਮ

(੧੭-੧੮ ਜਨਵਰੀ ਨੂੰ ਮਲੇਰ ਕੋਟਲਾ ਸ਼ਹੀਦੀ ਦਿਵਸ ਤੇ ਪੜ੍ਹੀ ਤੇ ਸਤਿਕਾਰੀ ਗਈ)

(ਵਲੋਂ ਸ੍ਰ. ਅਵਤਾਰ ਸਿੰਘ ਜੀ 'ਆਜ਼ਾਦ')

ਪਰਨਾਮ ਸ਼ਹੀਦਾਂ-ਸਾਦਕਾਂ ਨੂੰ, ਹਥ ਜੋੜ ਅਸੰਖਾਂ ਵਾਰ ਕਰਾਂ,
ਇਸ ਖੂਨ-ਸ਼ਹੀਦੀ ਨਾਲ ਸਿੰਜੇ ਰੱਕੜ ਦਾ ਝੁਕ ਸਤਿਕਾਰ ਕਰਾਂ।
ਇਸ ਪਾਵਨ ਧਰਤੀ ਦੇ ਅਣੂਓਂ ਹਾਂ ਪੂਜ ਹੋ ਪਰਮ ਪੁਨੀਤ ਤੁਸੀਂ,
ਸੁਣਿਆ ਹੈ ਮਹਾਂ-ਸ਼ਹੀਦਾਂ ਦਾ ਅਤਿਪਾਵਨ ਮਧੁਰ ਸੰਗੀਤ ਤੁਸੀਂ।
ਉਗਲਛਦੀਆਂ-ਅੱਗ ਤੋਪਾਂ ਦੇ ਸਵ੍ਹੇਂ ਮੈਂ ਅਜ ਵੀ ਜਿਵੇਂ ਦੀਦਾਰ ਕਰਾਂ।
ਪਰਨਾਮ ਸ਼ਹੀਦਾਂ-ਸਾਦਕਾਂ ਨੂੰ ਹਥ ਜੋੜ ਅਸੰਖਾਂ ਵਾਰ ਕਰਾਂ।
ਤੁਸਾਂ ਪੀਕੇ ਉਸ ਮੈ-ਖ਼ਾਨੇ 'ਚੋਂ ਮਸਤੀਆਂ ਅਗੰਮੀ ਲੈ ਲਈਆਂ;
ਮਸਤਾਨੇ ਜਦੋਂ ਪਿਆ ਦਿੱਤੀ, ਹੋਸ਼ਾਂ ਫਿਰ ਉਕੀਆਂ ਨਾ ਰਹੀਆਂ;
ਇਸ ਰੰਗ ਦੀਆਂ ਰੰਗਣਾਂ ਬਖਸ਼ ਦਿਓ, ਇਸ ਜਿੰਦੜੀ ਨੂੰ ਸਰਸ਼ਾਰ ਕਰਾਂ।
ਪਰਨਾਮ ਸ਼ਹੀਦਾਂ ਸਾਦਕਾ ਨੂੰ ਹਥ ਜੋੜ ਅਸੰਖਾਂ ਵਾਰ ਕਰਾਂ।
ਰੂਹਾਂ ਵਿਚ ਅਜਬ ਹੁਲਾਰਾ ਸੀ, ਤਨ ਤੋਪਾਂ ਜਦੋਂ ਵੁਡਾਏ ਸਨ;
ਜੁੜੀਆਂ ਸਨ ਚੀਨੀਵਾਲੇ ਵਿਚ, ਕੁਈ ਸੁਆਦ ਅਗੰਮੀ ਆਏ ਸਨ;
ਪਰਵਾਨ-ਪੁਰਖ ਦੇ ਆਸ਼ਕਾਂ ਨੂੰ, ਮੈਂ ਏਸੇ ਲਈ ਪਿਆਰ ਕਰਾਂ।
ਪਰਨਾਮ-ਸ਼ਹੀਦਾਂ ਸਾਦਕਾਂ ਨੂੰ, ਹਥ ਜੋੜ ਅਸੰਖਾਂ ਵਾਰ ਕਰਾਂ।
ਜਦ ਜੁੜਦੇ ਹਥ ਅੰਗ੍ਰੇਜ਼ ਅਗੇ, ਤਦ ਸੀਨੇ ਤਾਣ ਤੁਸੀਂ ਨਿਤਰੇ;
ਇਸ ਸਾਮਰਾਜ ਨੂੰ ਰੋੜ੍ਹਨ ਲਈ, ਬਣਕੇ ਤੂਫ਼ਾਨ ਤੁਸੀਂ ਨਿਤਰੇ,
ਇਸ ਖੂਨ-ਸ਼ਹੀਦੀ ਨਾਲ ਸਿੰਜੇ, ਰੱਕੜ ਦਾ ਝਕ ਸਤਿਕਾਰ ਕਰਾਂ।
ਪਰਨਾਮ ਸ਼ਹੀਦਾਂ-ਸਾਦਕਾਂ ਨੂੰ, ਹਥ ਜੋੜ ਅਸੰਖਾਂ ਵਾਰ ਕਰਾਂ।
ਨਿਉਂ ਰਹੀ ਕਵੀ ਦੀ ਭਾਵਕਤਾ, ਸ਼ਰਧਾ ਵਿਚ ਗੁੱਧਾ ਮਨ ਨਿਵਿਆਂ;
ਮਥੇ ਇਹ ਧੂੜੀ ਲਾਵਣ ਲਈ, ਇਦ ਮੇਰਾ ਸਾਰਾ ਤਨ ਨਿਵਿਆ;

ਸਿੰਘ-ਤਵ ਦੇ ਇਹਨਾਂ ਆਦਰਸ਼ਾਂ ਨੂੰ, ਅਸ਼ਟਾਂਗ ਮੈਂ ਨਮਸਕਾਰ ਕਰਾਂ।
ਪਰਨਾਮ ਸ਼ਹੀਦਾਂ-ਸਾਦਕਾਂ ਨੂੰ ਹਥ ਜੋੜ ਅਸੰਖਾਂ ਵਾਰ ਕਰਾਂ।
ਸਨ ਸੀਸ ਤਲੀ ਰਖੇ ਜਿਹਨਾਂ, ਉਹ ਮੌਤ ਤੋਂ ਕਦ ਫਿਰ ਡਰਦੇ ਸਨ;
ਉਹ ਤਾਂ ਵੰਗਾਰਕੇ ਕਾਤਲਾਂ ਨੂੰ, ਹਸ ਹਸ ਮਜਾਖਾਂ ਕਰਦੇ ਸਨ;
ਉਹਨਾਂ ਅਨ੍ਹਾਠ ਮਨਸੂਰਾਂ ਨੂੰ, ਮੈਂ ਸਿਦਕੀ ਸਮਝ ਜੁਹਾਰ ਕਰਾਂ।
ਪਰਨਾਮ ਸ਼ਹੀਦਾਂ-ਸਾਦਕਾਂ ਨੂੰ ਹਥ ਜੋੜ ਅਸੰਖਾਂ ਵਾਰ ਕਰਾਂ।

# ਤੂੰ ਕਿੱਥੇ ਏਂ ?

ਅਰਸ਼ਾਂ ਦੇ ਨੂਰ, ਪ੍ਰੇਮ ਦੇਸ ਦੇ ਮੂਰ,
ਸੁਧਾ ਰਸ ਭਰਪੂਰ,
ਐ ਆਨੰਦੀ ਸੁਲਤਾਨ ਜੀਓ!
ਸੋਹਜ ਸਾਕਰ, ਚੰਦ ਨਾਲੋਂ ਵਧ
ਪਯਾਰੇ ਪਯਾਰੇ, ਠਰੇ ਠਰੇ,
ਭਰੇ ਭਰੇ ਪਯਾਰ-ਭਗਵਾਨ ਜੀਓ!
ਪ੍ਰੀਤ ਪ੍ਰਭਾਗ ਦੇ ਨਿਰਾਲੇ ਗੀਤ
ਮਿੱਠੇ ਜਹੇ, ਕਲੀ-ਅਨਖਿੜੀ ਦੀ
ਮਾਸੂਮ ਮੁਸਕਾਨ ਜੀਓ!
ਕਿੱਥੇ ਹੈਂ ? ਮੈਂ ਭਾਲਾਂ, ਪਤਾ ਲੱਗਦਾ
ਦੀਵਾਨੇ ਨੂੰ ਨਾ, ਮੈਥੋਂ ਲੁਕ ਬੈਠੋਂ,
ਮੇਰੀ ਜਿੰਦ, ਮੇਰੀ ਜਾਨ ਜੀਓ!

ਦਿਲ ਹੈ ਬੇ ਵਸ, ਸੌਣ ਵਾਂਗ
ਨੈਣ ਵਸ ਰਹੇ, ਹੋਸ਼ਾਂ ਮੈਂ ਗਵਾਕੇ,
ਭਾਲਾਂ ਥਲ ਬੀਆਬਾਨ ਜੀਓ!
ਕੰਦਰਾਂ 'ਚ ਢੂੰਡਾ, ਜਾਇ ਮੰਦਰਾਂ 'ਚ
ਰੋਲ ਥੱਕਾ, ਕਛਿਆ ਪਾਤਾਲ,
ਵੇਖੇ ਧਰਤ, ਅਸਮਾਨ ਜੀਓ!
ਦਿੱਤੀਆਂ ਦੁਹਾਈਆਂ, ਕੂਕਾਂ
ਮਾਰੀਆਂ ਬੇ ਓੜਕੀਆਂ,
ਕਿਧਰੋਂ ਨਾ ਝਾਤ ਵੱਜੀ ਮੇਰੇ ਮੇਹਰਬਾਨ ਜੀਓ!
ਆ ਜਾ, ਨੈਣ ਛੋਹ ਲਾ ਜੀਵਾਲ
ਮੋਈ ਮਿੱਟੀਤਾਈਂ, ਜੀਅ-ਦਾਨ ਦਾਤਾ!
ਮਿਲ ਜਾਵੇ ਜੀਅ-ਦਾਨ ਜੀਓ!

# ਬਸੰਤ ਦੇ ਰੰਗ

(ਵਲੋਂ ਸ੍ਰੀਮਾਨ ਸ੍ਰ. ਲਾਲ ਸਿੰਘ ਜੀ 'ਕੰਵਰ')

ਡਿੱਠਾ ਕੀ, ਰੁਤ ਦੇ ਅਮ੍ਰ ਤੋਂ ਧਰਤੀ ਦੀ ਧੁਪ ਗਈ ਮੈਲ ਹੈ।
ਬਾਗਾਂ 'ਚ ਕੋਇਲਾਂ ਬੋਲੀਆਂ, ਮੋਰਾਂ ਨੇ ਪਾਈ ਹੋ ਪੈਲ ਹੈ।
ਖੁਸ਼ੀਆਂ ਦੀ ਦੇਵੀ ਮਾਇਲ ਹੋ, ਦਿਲ ਦਿਲ ਦਾ ਕਰ ਰਹੀ ਸੈਲ ਹੈ।
ਲੈ ਕੇ ਦੁਪੱਟਾ ਕੇਸਰੀ, ਧਰਤੀ ਭੀ ਬਨ ਗਈ ਛੈਲ ਹੈ।
    ਫੁੱਲਾਂ ਨੇ ਅੱਖਾਂ ਝਸਕੀਆਂ, ਕੁਦਰਤ ਦੀ ਦੇਵੀ ਹੱਸ ਪਈ।
    ਹੁਸਨ ਨੇ ਚਮਕਾਂ ਮਾਰੀਆਂ, ਅਤਰਾਂ ਦੀ ਵਰਖਾ ਵੱਸ ਪਈ।
ਗੁਲਸ਼ਨ ਦਾ ਖਿੜਿਆ ਸ਼ਫ਼ਕ ਹੈ, ਕੁਦਰਤ ਦੇ ਚੜ੍ਹ ਰਹੇ ਚੰਦ ਨੇ।
ਅਮਰਾਂ ਦੇ ਦਿਲਦੇ ਚਾਨਨੇ, ਕਲੀਆਂ ਦੇ ਅੰਦਰ ਬੰਦ ਨੇ।
ਅਗਨੀ ਤੇ ਵਾਯੂ ਵਰਨ ਨੂੰ, ਥਾਂ ਥਾਂ ਤੇ ਹੋਏ ਆਨੰਦ ਨੇ।
ਰੂੜੀ ਹੈ ਦਿਲ ਦੇ ਖੇਤ ਨੂੰ, ਦਰਦਾਂ ਦੇ ਲੱਗੇ ਗੰਦ ਨੇ।
    ਧਰਤੀ ਦੇ ਦਿਲ ਦੇ ਛਾਲੜੇ ਬਣ ਬਣ ਕੇ ਕਲੀਆਂ ਫੁੱਲ ਪਏ।
    ਗ਼ਚੇ ਪਏ ਖੇਡਣ ਹੋਲੀਆਂ, ਖੁਸ਼ਬੂ ਦੇ ਸ਼ੀਸ਼ੇ ਡੁਲ੍ਹ ਪਏ।
ਭੌਰਾਂ ਦਾ ਅਰਸ਼ੀ ਸਾਜ ਲੈ, ਫੁੱਲਾਂ ਨੇ ਛੋਹੇ ਹੋਏ ਰਾਗ ਨੇ।
ਮਸਤੀ ਨੂੰ ਸੂਤਰ ਪੈਣ ਪਏ, ਬੁਲਬੁਲ ਨੇ ਗਾਏ ਸੁਹਾਗ ਨੇ।
ਭਾਰਤ ਨੂੰ ਹੋਈਆਂ ਸ਼ਾਦੀਆਂ, ਗਊਆਂ ਦੇ ਜਾਗੇ ਭਾਗ ਨੇ।
ਹਥਾਂ ਚੋਂ ਆਟੇ ਭੁੜਕ ਪਏ, ਕੋਠੇ ਤੇ ਬੋਲੇ ਕਾਗ ਨੇ।
    ਦੁਖੀਆਂ ਦੇ ਦਰਦੀ ਆ ਗਏ, ਕਿਸਮਤ ਦਾ ਤਾਰਾ ਡਲ੍ਹਕਿਆ।
    ਰੁਖਾਂ ਨੇ ਬਦਲੇ ਕੱਪੜੇ, ਰਹਿਮਤ ਦਾ ਸਾਗਰ ਛਲਕਿਆ।
ਸੁਣਦਾ ਸਾਂ ਰੱਬੀ ਰਾਗ ਮੈਂ, ਪੜ੍ਹਦਾ ਸਾਂ ਸਿਫ਼ਤੀ ਬਾਣੀਆਂ।
ਮੇਟੀ ਹੋਈ ਦਿਲਦੀ ਗਹਿਰ ਸੀ, ਅਗਨੀ ਤੇ ਵਾਯੂ ਪਾਣੀਆਂ।

# ਨਾਮਧਾਰੀ ਸ਼ਹੀਦ

(ਵਲੋਂ ਸ੍ਰੀਮਾਨ ਸ੍ਰ. ਲਾਲ ਸਿੰਘ ਜੀ 'ਕੰਵਰ' ਸੰਗਲਾ)

ਚੀਨੀ ਵਾਲੇ ਮਾਹੀ ਤੈਨੂੰ ਗਊਆਂ ਵਾਲਾ ਕਹਿ ਦਿਆਂ ਜੇ,
ਤਾਂ ਭੀ ਤੇਰੀ ਕਾਨ੍ਹ ਨਾਲੋਂ ਸ਼ਾਨ ਨ ਘਟਾਈ ਜਾਵੇ!
ਤੱਕ ਲਏ ਜੇ ਪਿਆਰ ਤੇਰੇ ਪਿਆਰਿਆਂ ਦਾ ਗਊਆਂ ਨਾਲ,
ਕ੍ਰਿਸ਼ਨ ਦੇ ਵੀ ਮੂਹੋਂ ਓਹਦੀ ਉਪਮਾ ਸੁਨਾਈ ਜਾਵੇ!
ਸੁੱਕੀ ਹੋਈ ਕਲਮ ਮੇਰੀ ਮੋਤੀਏ ਦੀ ਸ਼ਾਖ ਹੋਕੇ,
ਫੁਲਾਂ ਵਾਲੀ ਮਾਲਾ ਤੇਰੇ ਬੀਰਾਂ ਨੂੰ ਪਹਿਨਾਈ ਜਾਵੇ!
ਚਾਰ ਚੰਨ ਲਾ ਕੇ ਤੇਰੇ ਹੀਰਿਆਂ ਦੇ ਨਾਮ ਤਾਈਂ,
ਪਾਪੀਆਂ ਦੇ ਨਾਮ ਕਾਲੀ ਨਦੀ 'ਚ ਡੁਬਾਈ ਜਾਵੇ!

ਜਦੋਂ ਭੀ ਕਸਾਇਆਂ ਵਾਲੀ ਛੁਰੀ ਮੈਨੂੰ ਯਾਦ ਆਵੇ,
ਸੁੱਕ ਜਾਂਦਾ ਗਲਾ ਤੇ ਜ਼ਬਾਨ ਨ ਹਿਲਾਈ ਜਾਵੇ!
ਖ਼ੂਨ ਭਰੀ ਛੁਰੀ ਏਦਾਂ ਗਾਈਆਂ ਉਤੇ ਚਲਦੀ ਸੀ,
ਜੀਵੇਂ ਮੈਲੀ ਅੱਖ ਕਿਸੇ ਦੇਵੀ ਤੇ ਟਿਕਾਈ ਜਾਵੇ!
ਕੋਟਲੇ ਦੇ ਵਿਚ ਫੇਰ ਦੂਤੀਆਂ ਦਾ ਨਾਸ ਹੋਨਾ,
ਕੋਹੜੇ ਮੁੱਖ ਨਾਲ ਓਹਦੀ ਕੀਤੀ ਵਡਿਆਈ ਜਾਵੇ!
ਜ਼ਾਲਮਾਂ ਦੀ ਖ਼ੂਨੀ ਤਲਵਾਰ ਵੀ ਨਸਾਰ ਹੋ ਹੋ,
ਤੁਬਕਿਆਂ ਦੇ ਹਾਰ ਇਕ ਇਕ ਨੂੰ ਪਹਿਨਾਈ ਜਾਵੇ!

ਕੁਤਿਆਂ ਕਬੂਲਿਆ ਨ ਖ਼ੂਨ ਗਊ ਘਾਤੀਆਂ ਦਾ,
ਪੈਰਾਂ ਦਿਆਂ ਕੱਖਾਂ ਹੇਠਾਂ ਆਪ ਨੂੰ ਲੁਕਾਈ ਜਾਵੇ!
ਭਿਜਦੀ ਨ ਖ਼ੂਨ ਵਿਚ ਦਿਨ ਦੀ ਨਿਗਾਹ ਕੀਕੂ,
ਜਾਂਦੀ ਜਾਂਦੀ ਵਾ ਨੂੰ ਭੀ ਲਾਲ ਓ ਬਨਾਈ ਜਾਵੇ!

ਲੂੰ ਲੂੰ ਦੇ ਵਿਚੋਂ ਓਦੋਂ ਟੁੱਟਦੇ ਪਰਾਨ ਮੇਰੇ,
ਫੋਟੇ ਜਦੋਂ ਗੋਲਿਆਂ ਦੀ ਨੈਨਾਂ ਨੂੰ ਵਖਾਈ ਜਾਵੇ!
ਇਕ ਇਕ ਹੀਰੇ ਨੂੰ ਕਤਾਰ ਵਾਲੀ ਲੜੀ ਵਿਚੋਂ,
ਕੱਢ ਕੱਢ ਮੌਤ ਨਿਗ੍ਹਾ ਤੋਪ ਦੀ ਟਿਕਾਈ ਜਾਵੇ!

ਰਿਖੀਆਂ ਦੇ ਸ੍ਵਾਸ ਅਗੇ ਮਹਿਕ ਦਾ ਏ ਨਾਮ ਜਿਵੇਂ,
ਜਿਵੇਂ ਹੋਮ ਕੁੰਡ ਵਿਚੋਂ ਵਾਸਨਾ ਖਿੰਡਾਈ ਜਵੇ!
ਤਿਵੇਂ ਨਾਮਧਾਰੀ ਦਾ ਸਰੀਰ ਵੜੇ ਤੋਪ ਅਗੇ,
ਅੰਬਰਾਂ ਜ਼ਮੀਨਾਂ ਉਤੇ ਯਸ ਨੂੰ ਫੈਲਾਈ ਜਾਵੇ!
ਗੋਸਲੇ ਦੀ ਚਮਕ ਅਗੇ ਖਿੜ ਜਾਂਦਾ ਫੁਲ ਵਾਂਗੂੰ,
ਹੱਸੱ ਸ ਦਿਲ ਵਿਚੋਂ ਚਾਨਨੀ ਖਿੰਡਾਈ ਜਾਵੇ!
ਉੱਡ ਉੱਡ ਤੋਪ ਦਾ ਕਲੇਜਾ ਪਿਆ ਬਾਹਰ ਆਉਂਦਾ,
(ਜਦੋਂ) ਛੋਟਾ ਜਿਹਾ ਬੱਚਾ ਬਦੋ ਬਦੀ ਅਗੇ ਆਈ ਜਾਵੇ!

ਤੋਪ ਦੇ ਨਿਸ਼ਾਨੇ ਅਗੋਂ–ਆਪ ਨੂੰ ਹਟਾਵੰਦਾ ਨਾਂ,
ਜਿਵੇਂ ਸੋਹਨੀ ਚੀਜ ਵਲੋਂ ਅੱਖ ਨ ਭਵਾਈ ਜਾਵੇ!
ਛਡਦਾ ਨ ਖਹਿੜਾ ਓ ਇਞਾਣਿਆਂ ਦੇ ਵਾਂਗ ਉੱਕਾ,
ਮੌਤ ਅਜੇ ਦਾ ਲਾ ਕੇ ਕੰਨੀ ਖਿਸਕਾਈ ਜਾਵੇ!
ਵੇਖ ਓਹਦੀ ਧੌਣ ਉਤੇ ਪੈਂਦੀ ਤਲਵਾਰ ਤਿੱਖੀ,
ਪਾਪੀਆਂ ਦੇ ਦਿਲਾਂ ਵਿਚ ਪਾਪ ਮੂੰਹ ਛਪਾਈ ਜਾਵੇ!
ਪਾਣੀ ਪਾਣੀ ਹੋਕੇ ਨਦੀ ਨਾਲੇ ਸਭ ਰੋਨ ਲਗੇ,
ਦਿਨ ਦੇ ਵੀ ਕੋਲੋਂ ਉੱਕੀ ਵਾਟ ਨ ਮੁਕਾਈ ਜਾਵੇ!
ਪਾਪ ਦੀਆਂ ਜੜ੍ਹਾਂ ਵਿਚ ਖ਼ੂਨ ਉਹਨਾਂ ਜੋਧਿਆਂ ਦਾ,
ਤੇਲ ਹੋਕੇ ਪਿਆ ਹੈਸੀ ਸੋਚ ਜੇ ਦੁੜਾਈ ਜਾਵੇ!
'ਕੰਵਰ' ਤੇਰੇ ਪ੍ਰੇਮੀਆਂ ਨੇ ਪਾਪੀਆਂ ਦਾ ਨਾਸ ਕੀਤਾ,
ਕਿਉਂ ਨਾਂ ਤੇਰੇ ਪ੍ਰੇਮ ਉਤੋਂ ਜਿੰਦ ਵੀ ਘੁਮਾਈ ਜਾਵੇ!

# ਸਤਿਗੁਰੂ ਰਾਮ ਸਿੰਘ ਦਰਸ ਦਿਖਾਵੋ ਆ

(ਵਲੋਂ ਸਰਦਾਰ ਲਾਲ ਸਿੰਘ ਜੀ)

ਅੱਖਾਂ ਦੀਆਂ ਤਾਕੀਆਂ ਨੂੰ ਖੋਲਕੇ ਨਿਗਾਹ ਸਾਡੀ,
ਰਾਹ ਮਲ ਬੈਠੀ ਹੋਈਏ ਘੜੀ ਪਲ ਜਾਵੇ ਆ!
ਸਰੂ ਵਾਂਗ ਖੜਿਆਂ ਦੇ ਪੈਰ ਜੜਾਂ ਫੜ ਗਏ ਨੇ,
ਹਥਾਂ ਦੀਆਂ ਹਥ ਰਹੀਆਂ, ਚਰਨੀ ਲਗਾਵੇ ਆ!
ਮਿਨਤਾਂ ਤੇ ਹਾਵਿਆਂ 'ਚ ਸੁਕ ਗਏ ਨੇ ਬੁਲ ਸਾਡੇ,
ਹੋਕਿਆਂ ਨੇ ਸਾਡੀ ਹਿੱਕ ਅੰਮ੍ਰਿਤ ਪਿਆਵੇ ਆ!
ਸੋਵਾਂ ਸੁਣ ਸੁਣ ਸਾਡੇ ਪੱਕ ਗਏ ਨੇ ਕੰਨ ਹਾਏ!
ਅੱਖਾਂ ਨਾਲ ਵੈਰ ਤੇ ਨਹੀਂ ਅੱਥਰੂ ਪੂੰਝਾਵੇ ਆ!
ਪੱਤੇ ਵਾਂਗ ਟੁਟ ਗਈਏ ਕਲਪ ਕੇ ਜਬਾਨ ਸਾਡੀ,
ਕੂਕਿਆਂ ਦੀ ਕੂਕ ਸੁਣ ਕਦੇ ਤਾਂ ਬੁਲਾਵੋ ਆ!
ਹੰਝੂਆਂ ਦੀ ਲਹਿਰ ਨੈਨ ਬੁਲਬੁਲੇ ਦੇ ਵਾਂਗ ਤੋੜੋ,
ਸੂਰਜ ਜਹੇ ਮੁਖੜੇ ਚੋਂ, ਕਿਰਨਾਂ ਗਿਰਾਵੋ ਆ!
ਪੱਤਿਆਂ ਦੇ ਕੰਨ ਖੜੇ ਕੀਤ ਹੋਏ ਨੇ ਬੂਟਿਆਂ ਨੇ,
ਫੁਲਾਂ ਦਿਆਂ ਨੇਤਰਾਂ ਨੂੰ ਹੱਸਕੇ ਖਿੜਾਵੋ ਆ!
ਮੂੰਹ ਵਿਚ ਘਾਹ ਲੈ ਕੇ ਮੰਗੇ ਪਈ ਜ਼ਮੀਨ ਮਾਫ਼ੀ,
ਇੰਦਰ ਦੇ ਵਾਂਗ ਕਿਤੋਂ ਛਹਿਬਰ ਲਗਾਵੋ ਆ!
ਲਖਾਂ ਹੀ ਪਤੰਗ ਤੇਰੀ ਭਾਲ ਵਿਚ ਖਪ ਰਹੇ ਨੇ,
ਸ਼ਮ੍ਹਾਂ ਵਾਂਗੂੰ ਬਾਹਵਾਂ ਦੀਆਂ ਕਿਰਨਾਂ ਫੈਲਾਵੋ ਆ!
ਫੁਲ ਤੇਰੀ ਮੁਸਕੜੀ ਦੇ ਅਥਰੂ ਬਣਾਏ ਅਸਾਂ,
ਮੁੱਲ ਇਹਨਾਂ ਮੋਤੀਆਂ ਦਾ ਜੌਹਰੀ ਬਣ ਪਾਵੋ ਆ!
ਫੁਟ ਦੀ ਤਰੇੜ ਨਹੀਂ ਗੀ ਮੂੰਹ ਹੈ ਇਹ ਸ਼ੇਰ ਵਾਲਾ,
ਰਾਏ ਸਿੰਘ ਵਾਂਗੂੰ ਅਸੀਂ ਫਸੇ ਹਾਂ, ਬਚਾਵੋ ਆ!

ਤੇਰਾ ਇਕਰਾਰ ਹੈਸੀ ਰੋਇਓ ਨ ਮੈਂ ਆ ਜਾਸਾਂ,
ਮੁਸਕੜੀ ਦੇ ਫੁਲ ਓਸ ਕੌਲਤੇ ਚੜ੍ਹਾਵੋ ਆ!
ਸਾਨੂੰ ਅੱਜ ਮਿਟੀ ਦੀ ਵੀ ਲੋਹ ਹਾਏ! ਲਭਦੀ ਨਹੀਂ,
ਨਿਗ੍ਹਾਮਾਰ ਇਹਨੂੰ ਜ਼ਰਾ ਸੋਨੇ ਦੀ ਬਨਾਵੋ ਆ!
ਰੂਸ ਦੀਆਂ ਕੰਨਾਂ ਵਿਚ ਪਹੁੰਚ ਜਾਏ ਗੜੂੰਦ ਜਾ ਕੇ,
ਮਾਲਾ ਰੂਪੀ ਤੋਪ ਵਿਚੋਂ ਗੋਲੇ ਓਹ ਵਰ੍ਹਾਵੋ ਆ!
ਤੂੰਮੇ ਵਾਂਗ ਕੋੜਿਆਂ ਕਰੋਧੀਆਂ ਨੂੰ ਕਰੋ ਸਿੱਧਾ,
ਮਿਠੇ ਮਿਠੇ ਗੰਨਿਆਂ ਦੀ ਸੋੜ ਓਹ ਚੜਾਵੋ ਆ!
ਚਿਨਤਾ ਦੀ ਅੱਗ ਵਿਚ ਸ਼ੁਧ ਅਸਾਂ ਹੋਣਾ ਨਹੀਂ,
ਸਾਹਿਬੋ ਵਾਂਗ ਲਕੜਾਂ ਦੀ ਚਿਖਾ ਤੇ ਬੈਠਾਵੋ ਆ!
ਤੇਰੇ ਪ੍ਰਤਾਪ ਰੂਪ ਧਾਰ ਪ੍ਰਤਾਪ ਸੇਦਾ,
ਸਤਿਜੁਗ ਲਾਯਾ ਹੋਇਆ ਏ, ਵੇਖੋ ਤੇ ਸਲ੍ਹਾਵੋ ਆ!
ਵੇਖੋ ਕਿਸੇ ਕੰਮ 'ਚ ਕੌਤਾਹੀ ਤੇ ਨਹੀਂ ਹੋਈ ਕਿਤੇ ?
ਰਤੀ ਵੀ ਨਹੀਂ ਹੋਈ, ਬਿਨਾਂ ਸ਼ਕ ਅਜਮਾਵੋ ਆ!
ਇਕੋਈਏ ਤੋਟ ਜਿਹੜੀ ਪੁਲ ਦੀਨ ਹੀ ਯਾਦ ਸਾਨੂੰ,
ਭੁਲਣੀ ਵੀ ਚਾਹੀਦੀ ਨਹੀਂ ਗ਼ਮਾਂ ਨੂੰ ਭੁਲਾਵੋ ਆ!
ਉਂਞ ਕਿਤੇ ਨੇੜੇ ਤੁਸੀਂ ਬੈਠੇ ਹੋਏ ਹੋ ਵਸੋਗੇ,
ਅਸੀਂ ਤੇ ਹਾਂ ਅੰਨ੍ਹੇਂ ਤੁਸੀਂ ਆਪ ਹੀ ਦਿਸਾਵੋ ਆ!
ਅਸੀਂ ਕਮਜ਼ੋਰ ਹੀ ਸਹੀ ਹਿਜਰਤੋਂ ਥਰਾਨਵਾਲੇ,
ਭਲਾ ਗੱਦੀ ਵਾਲੇ ਦੇ ਹੀ ਹਾਲ ਨੂੰ ਤਕਾਵੋ ਆ!
'ਕੰਵਰ' ਦਿਨੇ ਰਾਤ ਇਹੋ ਕੂਕਿਆਂ ਚੋਂ ਕੂਕ ਰਹੇ ਨੇ,
(ਕਿ) "ਸਤਿਗੁਰੂ ਰਾਮ ਸਿੰਘ ਦਰਸ ਦਿਖਾਵੋ ਆ!"

# ਭਾਗਾਂ ਭਰੀ ਬਸੰਤ

(ਵਲੋਂ ਸ੍ਰੀਮਾਨ ਸਰਦਾਰ ਲਾਲ ਸਿੰਘ ਜੀ 'ਕੰਵਰ')

ਲੋਹਾ ਕਿਤੇ ਰਿਹਾ ਜਿਨ੍ਹੇ ਸੰਗ ਵੀ ਬਣਾਏ ਸੋਨੇ,
(ਪਰ) ਪਾਰਸ ਦੇ ਵਾਂਗ ਆਪਾ ਕਿਸੇ ਤੋਂ ਲੁਕਾਯਾ ਨ।
ਚਾਨਣੀ ਪਸਾਰ ਤੇ ਹਨੇਰੇ ਨੂੰ ਨਿਵਾਰਕੇ ਵੀ,
ਚੰਨ ਵਾਂਗੂੰ ਡੇਰਾ ਉਚੇ ਮੰਦਰਾਂ ਤੇ ਲਾਯਾ ਨ।
ਨੂਰ ਵਾਂਗੂੰ ਨਿਤਰਕੇ ਸਚਾਈ ਜਿਨ੍ਹੇ ਜ਼ਾਹਰ ਕੀਤੀ,
ਛੁਪਕੇ ਹਨ੍ਹੇਰੇ ਵਾਂਗ ਜਿੰਦ ਨੂੰ ਬਚਾਯਾ ਨ।
ਨੰਗੇ ਧੜ ਧੜਾ ਧੜ ਝੋਲੀਆਂ ਕਟਾਰਾਂ ਜਿਨ,
ਫੁੱਲ ਦਾ ਵੀ ਵਾਰ ਵਰੀ ਪੱਥਰਾਂ ਤੋਂ ਪਾਯਾ ਨ।
ਜਿੰਨੂੰ ਕਿਸੇ 'ਭਾਈ' ਕਿਸੇ "ਵਲੀ" ਕਿਸੇ ਗੌਸ ਕਿਹਾ,
ਕਿਸੇ ਅਵਤਾਰ ਕਿਸੇ ਆਖਿਆ ਜੀ ! ਸੰਤ ਏ।
ਓਸੇ ਚੀਨੀ ਵਾਲੇ, ਰਾਮ ਹਰੀ, ਜੀ ਦੀ ਯਾਦ ਵਿਚ,
ਵਰ੍ਹੇ ਪਿਛੋਂ ਆਈ ਭਾਗਾਂ ਭਰੀ ਇਹ ਬਸੰਤ ਏ।

# ਰਖਿਆ

(ਵਲੋਂ ਸ੍ਰ. ਲਾਲ ਸਿੰਘ ਜੀ 'ਕੰਵਰ' ਪੀਰੋ ਚਕ ਜ਼ਿਲਾ ਸ਼ੇਖੂਪੁਰਾ)

ਦੇਸੋਂ ਅਠ ਸੌ ਕੋਹ ਤੇ ਵਿਚ ਦਖਣ, ਭਾਂ-ਭਾਂ ਕਰਦਾ ਬੀਆਬਾਨ ਜੰਗਲ।
ਕਾਈਆਂ ਸਰਾਂ ਤੇ ਝਾੜੀਆਂ ਨਾਲ ਭਰਿਆ, ਕੋਹਾਂ ਵਿਚ ਸੀ ਘੇਰ ਸੁਨਸਾਨ ਜੰਗਲ।
ਸੂਕ ਰਿਹਾ ਡਰਾਵਣਾ ਦੇਉ ਜਿਸ ਤੋਂ, ਜਾਨ ਵਸਤੀਆਂ ਵਿਚ ਲੁਕਾਨ ਜੰਗਲ।
ਆਸ਼ਕ ਕਿਸੇ ਨਿਰਾਸ ਦੇ ਦਿਲ ਵਾਂਗੂੰ, ਸਾਰੇ ਸੁੰਨ ਮਸੁੱਵਾ ਸੁਨਸਾਨ ਜੰਗਲ।
    ਓਥੇ ਪਾਸ ਹੀ ਰਖਿਆ ਪਾਂਧੀਆਂ ਲਈ, ਚੌਂਕੀ ਪੁਲਿਅਸ ਸਰਕਾਰ ਨੇ ਪਾਈ ਹੋਈ ਸੀ।
    ਰਾਇ ਸਿੰਘ ਤਾਂ ਓਧਰੇ ਜਾ ਰਿਹਾ ਸੀ, ਐਪਰ ਯਾਤਰੀ ਦੀ ਕਜ਼ਾ ਆਈ ਹੋਈ ਸੀ।
ਡਰਦਾ ਚੱਲਣੋਂ ਦੇਖਕੇ ਯਾਤਰੀ ਨੂੰ, ਪਿਆ ਅਟਕਣਾ ਸਿੰਘ ਦਲੇਰ ਨੂੰ ਵੀ।
ਪਿਆ ਵਿਛਣਾ ਧਰਤ ਤੇ ਆਸਣਾਂ ਨੂੰ ਅਤੇ ਜਾਗਣਾ ਦਿਨਾਂ ਦੇ ਫੇਰ ਨੂੰ ਵੀ।
ਲੈਕੇ ਮੁਸ਼ਕ ਅਛੋਪਲੇ ਵਾਰ ਕਰਦਾ, ਨਜ਼ਰ ਆਗਿਆ ਸ਼ੇਰ ਹਨੇਰ ਨੂੰ ਵੀ।
ਏਸ ਛੇੜ ਵਾਲਾ ਭੈਣੀ ਸਾਹਬ ਅੰਦਰ ਟੇਲੀ ਫੋਨ ਹੋਯਾ ਰਬੀ ਸ਼ੇਰ ਨੂੰ ਵੀ।
    ਸੁਣਕੇ ਚੀਕ ਤ੍ਰਭਕਿਆ ਸਿੰਘ ਸੁਤਾਂ, ਜਦੋਂ ਯਾਤਰੀ ਕੂਕ ਫਰਯਾਦ ਕੀਤੀ।
    ਚੌਂਕੀ ਤੀਕ ਅਵਾਜ਼ ਨ ਪਹੁੰਚਦੀ ਸੀ, ਭੈਣੀ ਸਾਹਿਬ ਤੋਂ ਤਲਬ ਇਮਦਾਦ ਕੀਤੀ।
ਚੀਨੀ ਵਾਲਿਆ! ਕੀ ਅਪਰਾਧ ਹੋਇਆ ਮੇਰੇ ਸਾਥ ਤੇ ਸ਼ੇਰ ਕਿਉਂ ਗੜਕਦਾ ਏ।
ਕਰਕੇ ਆਪਣਾ ਯਾਦ ਕਰਤੱਵ ਦਾਤਾ! ਤੀਰ ਜਿਗਰ ਮੇਰੇ ਅੰਦਰ ਰੜਕਦਾ ਏ।
ਮੂਜ਼ੀ ਕਿਵੇਂ ਗਰੀਬ ਤੇ ਕੜਕਦਾ ਏ ਏਧਰ ਦੇਖ! ਬੇਦੋਸ ਪਿਆ ਫੜਕਦਾ ਏ।
ਸੁਣਦਾ ਹੋਵਸੇਂ ਏਸ ਦੀ ਕੂਕ ਤੂੰ ਵੀ ਅਤੇ ਮੇਰਾ ਜੋ ਕਾਲਜਾ ਧੜਕਦਾ ਏ।
    ਪਤਾ ਲਗਾ ਨ ਕਦੋਂ ਪੰਜਾਬ ਵਿਚੋਂ ਆਈ ਦਾਦ ਫਰਯਾਦ ਦੇ ਭੇਖ ਦੀ ਸੀ।
    ਕੂਕ ਭੈਣੀ 'ਚਿ ਭਗਤ ਦੀ ਸੁਣੀ ਗਈ ਯਾ, ਭੈਣੀ ਵਾਲੀ ਹੀ ਜੋਤ ਪਈ ਵੇਖਦੀ ਸੀ।
ਹਥ ਜੋੜਕੇ ਜਦੋਂ ਪਰਨਾਮ ਕੀਤਾ ਜਾਪੇ ਪਟਕਦੇ ਧਰਤ ਤੇ ਸੁੰਬ ਉਸਨੂੰ।
"ਸਿੰਘਾਂ! ਛਡ ਨਿਰਾਸਤਾ ਉਠ ਛੇਤੀ" ਕਿਹਾ ਕਿਸੇ ਅਵਾਜ਼ ਨੇ ਟੁੰਬ ਉਸਨੂੰ।
ਖੁਲੀ ਅੱਖ ਦਿੱਸੇ ਚਰਨ ਕਮਲ ਓਹੀ, ਓਹੀ ਜੋਤ ਦਿਸੀ ਚਿਟੀ ਖੁੰਬ ਉਸਨੂੰ।,
ਓਹੀ ਸ਼ੇਰ ਸੀ ਕਰ ਰਿਹਾ ਨਮਸਕਾਰਾਂ ਗਿੱਦੜ ਵਾਂਗ ਦਬਾਕੇ ਦੁੰਬ ਉਸਨੂੰ।

ਕਿਹਾ ਹਸਕੇ ਰਖਕੇ ਸਿਦਕ ਪੂਰਾ ਫੇਰ ਇਸ ਤਰ੍ਹਾਂ ਕਾਸਨੂੰ ਝੋਰਨਾ ਸੀ।
ਭਲਾ ਭੀੜ ਜੇ ਨ ਤੇਰੀ ਕੱਟਣੀ ਸੀ ਤੈਨੂੰ ਬਿਨਾਂ ਹਥਿਆਰ ਕਿਓਂ ਤੋਰਨਾ ਸੀ।
ਦੁਖ ਸੁਖ ਸਰੀਰ ਦੇ ਨਾਲ ਰਹਿੰਦੇ ਐਸਾ ਕੌਣ ਜਿਸ ਨੂੰ ਮੌਤ ਆਵੰਦੀ ਨਹੀਂ।
ਧੀਰਜ ਸਿਖ ਦੀ ਕਦੇ ਡੁਲਾਵੰਦੀ ਨਹੀਂ ਮੇਹਰ ਗੁਰੂ ਕਰਤਾਰ ਭੁਲਾਵੰਦੀ ਨਹੀਂ।
ਏਨੀ ਆਖ ਓਹ ਜੌਤ ਅਲੋਪ ਹੋਈ ਰਾਇ ਸਿੰਘ ਦੀ ਖੁਸ਼ੀ ਸਮਾਵੰਦੀ ਨਹੀਂ।
ਤੜਕਾ ਜਾਣਕੇ ਕਰ ਲਿਆ ਕਮਰ ਕੱਸ ਔਕੜ ਹੋਰ ਕੋਈ ਅਗੇ ਆਵੰਦੀ ਨਹੀਂ।
ਥੱਕੀ ਦੇਖ ਚੀਨੀ ਚਰਚਾ ਕੌਤਕਾਂ ਦਾ ਭੈਣੀ ਵਿਚ ਦਰੋਗੇ ਨੇ ਛੇੜਿਆ ਸੀ।
ਰਾਇ ਸਿੰਘ ਨੇ ਆਣਕੇ 'ਕੰਵਰ' ਪਿਛੋਂ ਸੰਗਤ ਸਾਧ ਦਾ ਭਰਮ ਨਬੇੜਿਆ ਸੀ।

# ਤਾਂਘਾਂ

(ਵਲੋਂ ਸਰਦਾਰ ਲਾਲ ਸਿੰਘ 'ਕੰਵਰ')

(ਤਰਜ : ਲੈ ਜਾ ਚਿਠੀ ਹੁਸੈਨ ਦੀ ਰਾਹੀਆਂ)

ਸੀਨਾ ਧੜਕਦੇ ਫਿਸ ਗਏ ਛਾਲੜੇ, ਛਲਕਨ ਲਗ ਪਏ ਨੈਨ ਪਿਆਲੜੇ,
ਆਕੇ ਵੇਖ ਬੇਹਾਲਾਂ ਦਾ ਹਾਲ ਜਾ, ਚੀਨੀ ਵਾਲਿਆ ਦਰਸ ਦਿਖਾਲ ਜਾ।
ਖਹਿ-ਖਹਿ ਹਿਕ ਨਾਂਲ ਦਿਲ ਦਿਆਂ ਮੋਤੀਆਂ ਮਾਲਾ ਛਾਲਿਆਂ ਨਾਲ ਪਰੋਤੀਆਂ,
ਬਦਲ ਗਮਾਂ ਦੇ ਸੀਸ ਤੋਂ ਟਾਲ ਜਾ, ਚੀਨੀ ਵਾਲਿਆਂ.......
ਜ਼ੁਲਮੀ ਸਮੇਂ ਤੇ ਪੈਣ ਜਦ ਝਾਤੀਆਂ, ਰੋਮ ਰੋਮ ਵਿਚ ਵਜਦੀਆਂ ਕਾਤੀਆਂ,
ਡੁਲਣ ਅਖੀਆਂ ਉਛਲਦਾ ਕਾਲਜਾ, ਚੀਨੀ ਵਾਲਿਆ........
ਏਧਰ ਜ਼ੋਰ ਨੇ ਕਲਜੁਗੀ ਘੇਰਦੇ, ਦੂਜੀ ਤਰਫ਼ ਹਨੇਰੜੇ ਵੈਰ ਦੇ।
ਮੁੜਕੇ ਦੀਵੇ ਗਯਾਨ ਦੇ ਬਾਲ ਜਾ, ਚੀਨੀ ਵਾਲਿਆ.......
ਮੁੜਕੇ ਕਢਜਾ ਮੇਰ ਤੇ ਤੇਰ ਨੂੰ, ਇਕੋ ਘਾਟ ਤੇ ਬਕਰੀ ਸ਼ੇਰ ਨੂੰ।
ਪਾਨੀ ਪੀਨ ਦੀ ਜਾਚ ਸਖਾਲ ਜਾ, ਚੀਨੀ ਵਾਲਿਆ.......
ਵੈਰੀ ਬਣ ਗਏ ਵੈਰੀ ਅਜ ਵੀਰ ਦੇ, ਲਾ ਲਾ ਬੋਲੀਆਂ ਕਾਲਜਾ ਚੀਰ ਦੇ।
ਇਕੋ ਸੱਥ ਦੇ ਵਿਚ ਬੈਠਾਲ ਜਾ, ਚੀਨੀ ਵਾਲਿਆ......
ਨਕੇ ਦੂਈ ਦਵੈਤ ਦੇ ਤੋੜਦੇ, ਸਾਗਰ ਦਿਲਾਂ ਦੇ ਬੰਨ੍ਹਕੇ ਜੋੜ ਦੇ।
ਵਿਚਦੂੰ ਖਾਲ ਪਰੇਮ ਦੇ ਖਾਲ ਜਾ, ਚੀਨੀ ਵਾਲਿਆ......
ਇਹ ਕੀ ਪ੍ਰੀਤਮ ਖੇਲ ਵਿਖਾਗਿਓਂ, ਲਾਰਾ ਝਬਦੇ ਅਣ ਦਾ ਲਾਗਿਓਂ।
ਕਰਕੇ ਮਿਹਰ ਉਸ ਕੌਲ ਨੂੰ ਪਾਲਜਾ, ਚੀਨੀ ਵਾਲਿਆ......
ਗ਼ਮ ਦੀ ਪੱਤ ਝੱੜ ਚੁਕਿਆ ਅਤ ਨੂੰ, ਲਾਹੀ ਪਤ ਜਿਉਂ ਪੱਤ ਪੀ ਰਤ ਨੂੰ।
ਹਿਰਦਾ ਏਸ ਦੋਸਾਸਨ ਦਾ ਢਾਲ ਜਾ, ਚੀਨੀ ਵਾਲਿਆ.......

# ਮਾਲਾ ਦਾ ਪਿਆਰ

ਦੁੱਧ ਨੂਰ ਦਾ ਰਾਤ ਦੇ ਵਿੱਚ ਮਿਲਕੇ, ਕੱਚੀ ਲੱਸੀ ਸਵੇਰ ਦੀ ਬਣੀ ਓਧ੍ਰ॥
ਲੋ ਦਿਨ ਦੀ ਨਿਕਲਕੇ ਲੋ ਵਾਂਗੂੰ, ਚੱਟ ਲਿਆ ਚਨ੍ਹੇਰੇ ਦਾ ਨੀਰ ਆਕੇ॥
ਢੇਮਾਂ ਚਿਟੀਆਂ ਘਾਹ ਤੇ ਰੁਖ ਬੂਟੇ, ਨਮੂਦਾਰ ਕੇ ਥਾਂ ਥਾਂ ਨਿਕਲ ਰਹੇ ਸਨ॥
ਅਖਾਂ ਮੇਰੀਆਂ ਦੇ ਗੁੰਚੇ ਖੋਲ੍ਹ ਦਿੱਤੇ, ਖਿਚੀ ਜਾਗ ਨੇ ਅਹੀ ਲਕੀਰ ਆਕੇ॥
ਮੂਹੋਂ ਰਾਮ ਤੇ ਅੱਖ ਚੋਂ ਨਿਗ੍ਹਾ ਨਿਕਲੀ, ਕੰਨੀਂ ਰਾਗ ਜਨੌਰਾਂ ਦਾ ਪਿਆ ਜਦੋਂ॥

ਦਿਲਦਾ ਖੂਨ ਉਛਾਲੜੇ ਖਾਨ ਲਗਾ, ਲਗਾ ਸੈਰ ਦੀ ਖਿਚ ਦਾ ਤੀਰ ਆਕੇ॥
ਨੂਰ ਅੱਖ ਦੀ ਨਜਰ ਦਾ ਡੋਹਲਕੇ ਮੈਂ, ਪਤ ਪਤ ਨੂੰ ਉਠਕੇ ਧੋਣ ਲਗਾ॥
ਮਨ ਕੇ ਨਾਮ ਦੇ ਗਿਣਦਿਆਂ ਜੀਭ ਸੇਤੀ, ਇਕ ਮਾਲਾ ਤੇ ਪਈ ਨਜੀਰ ਆਕੇ॥
ਸੁੱਟੀ ਸੰਗਲੀ ਜਿਓਂ ਕਿਸੇ ਜੋਤਸ਼ੀ ਨੇ, ਨਾਮਧਾਰੀ ਦੇ ਗਲ ਦੀ ਪਾਈ ਮਾਲਾ॥
ਜਾਣੇ ਰਬ ਕੀਕੂੰ ਨਾਮ ਜਪਣ ਮਗਰੋਂ ਭੁਲ ਗਿਆ ਕੋਈ ਰੱਬੀ ਫਕੀਰ ਆ ਕੇ।

ਹੀਰੇ ਵਾਂਗਰਾਂ ਚਮਕਿਆ ਦਿਲ ਮੇਰਾ, ਡਿਠੀ ਮੇਹਰ ਜਾਂ ਰਾਮ ਮ੍ਰਗੇਸ਼ ਦੀ ਓਹ
ਪਹਿਲਾਂ ਅਦਬ ਸੇਤੀ ਨਿਮਸਕਾਰ ਕੀਤੀ, ਚੁਕ ਲਈ ਮੈ ਫੇਰ ਅਖੀਰ ਆ ਕੇ
ਮੁੜ ਮੁੜ ਅਖੀਆਂ ਨਾਲ ਛੁਹਾਣ ਲਗਾ, ਐਸਾ ਪ੍ਰੇਮ ਦੇ ਵਿਚ ਹੋ ਗਿਆ ਅੰਨ੍ਹਾਂ
ਕਿ ਸੌ ਅਠ ਵਾਰੀ ਓਹਨੂੰ ਚੁਮਿਆਂ ਜਾਂ, ਬੁਲ ਫੁਟ ਗਏ ਕਰੜੇ ਚੀਰ ਆਕੇ
ਮਨਕੇ ਟੁਟ ਪਏ ਵਾਂਗਰਾਂ ਹੰਝੂਆਂ ਦੇ, ਝਟ ਗੌ ਕਰਕੇ ਓਹਨੂੰ ਵੇਖਿਆ ਮੈਂ
(ਕੰਵਰ) ਕਿਸੇ ਮੋਏ ਹੋਏ ਸੱਪ ਦੀ ਸੰਗਲੀ ਸੀ, ਖਾਧਾ ਕੀੜੀਆਂ ਜਿਧਾ ਸਰੀਰ ਆਵੇ।

# ਭੁਲ ਦਾ ਪਛਤਾਵਾ

(ਵਲੋਂ ਸਰਦਾਰ ਲਾਲ ਸਿੰਘ ਜੀ 'ਕੰਵਰ')

ਭਾਰਤ ਦੀ ਆਸ਼ਾ ਦੇ, ਸੁਫਨੇ ਸੁਨਹਿਰੀ।
ਆਜ਼ਾਦੀ ਦੇ ਸੱਜਣ, ਗੁਲਾਮੀ ਦੇ ਵੈਰੀ।
ਤੇਰੀ ਹੋਂਦ ਸੁਫਨੇ, ਦੀ ਤਾਬੀਰ ਠਹਿਰੀ।
ਤੇਰੀ ਖਾਹਸ਼ ਨੇ ਅਜ, ਬਨ ਬਾਸੀ ਸ਼ਹਿਰੀ।
ਕਿ ਆ! ਓਸੇ ਬੇੜੀ ਦਾ, ਬਣ ਜਾ ਮੁਹਾਣਾ।
ਕਿ ਲਾਰੇ ਤੇ ਬੈਠਾਏ, ਚੜ੍ਹਾਊਆਂ ਦਾ ਢਾਣਾ।
(ਅਜ) ਲਹਿਰਾਂ ਦੇ ਡੱਕੇ ਨੇ, ਪਏ ਗ਼ੈਰ ਲਾਂਹਦੇ।
ਅਹਿੰਸਾ ਦੇ ਚੱਪੂ ਨੇ, ਗਾਂਧੀ ਦੀ ਵਾਂਹਦੇ।
ਜਿਹੜੇ ਓਦੋਂ ਬੇੜੀ, ਡੁਬਾਣ ਸੀ ਚਾਂਹਦੇ।
ਚੜ੍ਹਾਊਆਂ 'ਚ ਬੈਠੇ ਨੇ, ਅਜ ਓਹ ਸਲਾਂਹਦੇ।
ਸਹਾਇਤਾ ਨੇ ਕਰ ਰਹੀਆਂ, ਲਹਿਰਾਂ ਵਿਰੋਧੀ।
ਪ੍ਰੇਮ ਅੰਦਰ ਰੁੜ੍ਹੀਆਂ ਨੇ, ਛੱਲਾਂ ਕਰੋਧੀ।
ਆ ਤੱਕ ਅਜ ਕੱਲ ਦੇ, ਨਜ਼ਾਰੇ ਓਹ ਭੁਲ ਜਾ।
ਬੁਰਾਈਆਂ ਤੇ ਘਾਟੇ ਤੂੰ, ਸਾਰੇ ਓਹ ਭੁਲ ਜਾ।
ਹਾਂ ਕਸ਼ਟਾਂ 'ਚ ਵੇਲੇ, ਗੁਜਾਰੇ ਓਹ ਭੁਲ ਜਾ।
ਨ ਭੁਲ ਸਾਨੂੰ ਸਾਡੇ ਤੂੰ, ਕਾਰੇ ਓਹ ਭੁਲ ਜਾ।
ਅਸੀਂ ਓਹੋ ਪਰ ਸਾਡੇ, ਜੀਵਨ ਨਵੇਂ ਨੇ।
ਹਾਂ, ਖਾਵਣ ਨਵੇਂ ਨੇ, ਤੇ ਪੀਵਣ ਨਵੇਂ ਨੇ।
(ਪਰ) ਇਹ ਨਾਂ ਤੂੰ ਸਮਥੀਂ, ਤੇਰੀ ਲੋੜ ਈ ਨਹੀਂ।
ਆਜ਼ਾਦੀ ਦੇ ਰਸਤੇ 'ਚਿ ਕੋਈ ਰੋੜ ਹੀ ਨਹੀਂ।
ਮਤਾ ਆਖੇਂ ਰਿਧਿਆਂ 'ਚ, ਕੋਈ ਕੇਰੜ ਹੀ ਨਹੀਂ।
ਮੁਹੱਬਤ ਜੀ! ਵੈਰਾਂ ਦੀ, ਕੋਈ ਥੋੜ ਹੀ ਨਹੀਂ।

ਹਾਂ! ਏਨਾਂ ਹੈ, ਭਾਵੇਂ ਨੇ ਓਹੋ ਸ਼ਰਾਬੀ।
(ਪਰ) ਵੈਰੀ ਤੇ ਮਿੱਤਰ ਨੂੰ, ਪਰਖਣ ਸ਼ਤਾਬੀ।
ਲਜਾਂਦੇ ਹਾਂ, ਓਦੋਂ ਤੇਰੇ ਪਿਆਰ ਭੰਡੇ।
ਤੇਰੇ 'ਫੁਲ' ਰਸਤੇ ਦੇ ਸਮਝੇ ਸੀ ਕੰਡੇ।
ਤੇਰੀ 'ਪ੍ਰੀਤ' ਦੇ ਹੱਥ, ਪੈਰਾਂ ਥੀਂ ਛੰਡੇ।
ਯਾਰਾਨੇ ਤੈਨੂੰ ਛਡ, ਗ਼ੈਰਾਂ ਥੀਂ ਗੰਢੇ।

# ਤਾਰਦੇ

(ਵਲੋਂ ਸ੍ਰੀ ਮਾਨ ਸ੍ਰ. ਲਾਲ ਸਿੰਘ ਜੀ 'ਕੰਵਰ')

ਦੁਨੀਆਂ ਦੇ ਸੁਖ ਤੇ ਆਰਾਮ ਦੀ ਨਹੀਂ ਲੋੜ ਵੁੱਕੀ,
ਨਾ ਹੀ ਮੈਨੂੰ ਸ਼ੌਂਕ ਹੈਨ ਸੈਲ ਤੇ ਸ਼ਕਾਰ ਦੇ।
ਅੰਬਰਾਂ ਤੇ ਉੱਡਣਾਂ ਜਹਾਜਾਂ ਵਿਚ ਚਾਂਹਵਦਾ ਨਹੀਂ,
ਚਾਂਹਵਦਾ ਨਹੀਂ ਐਸ਼ ਉਕੇ *ਬਹਿਰੀ ਸੰਸਾਰ ਦੇ।
ਰਖਦਾ ਨਹੀਂ ਇਛਿਆ ਮੈਂ ਸਾਇੰਸ ਦਿਆਂ ਜਾਦੂਆਂ ਦੀ,
ਭਾਂਵਦੇ ਨਹੀਂ ਕ੍ਰਸ਼ਮੇਂ ਇਦ ਲੱਖਾਂ ਪ੍ਰਕਾਰ ਦੇ।
'ਕੰਵਰ' ਹੌਜ਼ ਕੌਸਰ ਦੀਆਂ ਤਾਰੀਆਂ ਭੀ ਲੋੜਦਾ ਨਹੀਂ,
ਨਾਮ ਦਾਨ ਦੇਕੇ ਭਵ ਸਿੰਧ ਵਿਚੋਂ ਤਾਰ ਦੇ।

* ਸਮੁੰਦਰੀ

# ਬਸੰਤ ਪੰਚਮੀ

(ਵਲੋਂ ਸਰਦਾਰ ਲਾਲ ਸਿੰਘ ਜੀ 'ਕੰਵਰ')

(ਰੁਬਾਈ)

(ਪੁਛਿਆ) ਹੇ ! ਬਸੰਤਪੰਚਮੀ–ਕਿਓਂ–ਤੂੰ, ਦਿਲਦੇ ਦਾਗ ਉਛਾਲੇ।
ਪਲਕ ੨ ਮੁੱਢ ਹੰਝ ਚਮਕਣ, ਰੋਮ ਰੋਮ ਮੁੱਢ ਛਾਲੇ।
(ਆਖਿਆ) ਵੇ ! ਵੀਰਾ ਕੀਦਸਾਂ, ਉਸ ਲਈ ਅਰਬਾਂ ਵਾਟਾਂ ਵਾਹੀਆਂ।
ਇਕ ਵਾਰ ਮਿਲਿਆ ਹੈ, ਉਸਨੇ ਫਿਰ ਨਹੀਂ ਦਰਸ ਦਿਖਾਲੇ।

ਬਣਦੇ, ਟੁੱਟਦੇ ਵੇਖ ਬੁਲਬੁਲੇ, ਕਿਹਾ ਖਲੋਕੇ, ਬੱਨੇ।
ਹੇ ! ਸਾਗਰ !! ਕਿਉਂ ਉਗਲੇਂ ਨਿਗਲੇਂ, ਇਹ ਹੀਰੇ ਤੇ ਪਨੇ।
ਆਖਿਓਸੂ, ਏ ਹਨ ਦਿਲ ਮਸਤਾਂ ਦੇ, ਭਾਲ ਪੀਆਂ ਦੀ ਕਰਦੇ।
ਅੰਦਰ ਬਾਹਰ ਫਿਰਨ ਵਿੱਚ ਪਾਣੀ, ਰਾਤ ਦਿਨੇ ਜੋ ਭਨੇ।

ਇਕ ਕੂਕੇ ਨੂੰ ਕਿਸੇ ਪੁਰਸ਼ਾਨ, ਪੁਛਿਆ ਕਰਕੇ ਹਾਸੀ।
ਉਲਟੀ ਪੱਗ ਵੱਲੋਂ ਕਿਓਂ ਸਿਰਤੇ, ਆਖਿਆ, ਸੁਣ ਬਕਵਾਸੀ।
ਜਿਸ ਦਮ ਪੈਰ ਪੀਆ ਵੱਲ ਧਰੀਏ, ਸਿਰਦੀ ਹੋਸ਼ ਨ ਰਹਿੰਦੀ।
ਪਗੜੀ ਦੱਸ ਕੌਣ ਫਿਰ ਵੇਖੇ, ਸਿਧੀ ਅਤੇ ਕਵਾਸੀ।

# ਬੇੜ ਨਾਮ ਦੀ ਸਬੈਂਕੜੇ ਚਾੜ੍ਹ ਦਿਤੇ

(ਵਲੋਂ ਸਰਦਾਰ ਲਾਲ ਸਿੰਘ 'ਕੰਵਰ')

ਲੱਖਾਂ ਤਾਰੇ ਤੇ ਤਾਰਕੇ ਪਾਰ ਕੀਤੇ,
ਬੇੜੀ ਨਾਮ ਦੀ ਸੈਂਕੜੇ ਚਾੜ੍ਹ ਦਿੱਤੇ।
ਕਰ ਕਰ ਦੇਵਤੇ ਜਨਮ ਦੇ ਰਾਕਸ਼ਾਂ ਤੋਂ,
ਕੱਢ ਦੋਜ਼ਖੋਂ ਜੰਨਤੀ ਵਾੜ ਦਿੱਤੇ।
ਐਪਰ ਓਨ੍ਹਾਂ ਦੇ ਜ਼ਿੰਮੇ ਸੀ ਕੰਮ ਥੋੜਾ,
ਓਧਰ ਪਾਪ ਨੇ ਪੜਤਨੇ ਪਾੜ ਦਿੱਤੇ।
ਪਰਦਾ ਹੋਰ ਇਕ ਖੁੱਲਣਾਂ ਪਿਆ ਉਤੋਂ
ਖ਼ਾਕੀ ਜਿਸਮ ਦੇ ਬਦਲ ਉਛਾੜ ਦਿੱਤੇ।
ਭੈਣੀ ਪਿੰਡ ਤਿਰਖਾਣਾਂ ਦੇ ਵੰਸ਼ ਉਤੇ,
ਹੱਥ ਮੇਹਰ ਦੇ ਰੱਬ ਨੇ ਝਾੜ ਦਿੱਤੇ।
ਪੈਦਾ ਹੋਈ ਆਜ਼ਾਦੀ ਦੀ ਜੋਡ ਮਾਨੋਂ,
ਰੱਬੀ ਨੂਰ ਨੇ ਖੋਲ ਕਿਵਾੜ ਦਿੱਤੇ।
ਕਿਰਨਾਂ ਸੁੱਟ ਕੋਹਤੂਰ ਦੇ ਨੂਰ ਦੀਆਂ,
ਰੋਸ਼ਨ ਪੰਥ ਦੇ ਕਰ ਪਹਾੜੀ ਦਿੱਤੇ।
ਮਹਿਕੇ ਫੁੱਲ ਬਸੰਤ ਦਾ ਰਾਜ ਹੋਇਆ,
ਗੁੰਚੇ ਰਮਾਂ ਦੇ ਖਿਜਾਂ ਲ਼ਤਾੜ ਦਿੱਤੇ।
ਕੋਇਲਾਂ ਕੂਕੀਆਂ ਪੰਥ ਦੇ ਬਾਗ਼ ਅੰਦਰ,
ਬੱਦਲ ਗੜੇ ਦੇ ਪੋਣ ਉਜਾੜ ਦਿੱਤੇ।
'ਕੰਵਰ' ਆਏ ਜਹਾਨ ਤੇ ਰਾਮ ਹਰੀ,
ਜਿਨ੍ਹਾਂ ਤੰਬੂ ਗੁਲਾਮੀ ਦੇ ਸਾਥ ਦਿੱਤੇ।
ਵੀਰਵਾਰ, ਸਤਾਰਾਂ ਸੌ ਬਹੱਤਰੇ ਨੂੰ,
ਜੱਸਾ ਸਿੰਘ ਦੇ ਘਰ ਅਵਤਾਰ ਲੈਕੇ।

ਸਦਾ ਕੌਰ ਦੀ ਕੁੱਖ ਨੂੰ ਹਰਾ ਕੀਤਾ,
ਧੁਰੋਂ ਬਰਕਤਾਂ ਕਈ ਹਜਾਰ ਲੈ ਕੇ।
ਜਪੀ, ਪਤੀ ਤੇ ਹਨੀ ਮ੍ਰਿਗਿੰਦ ਪੂਰੇ,
ਆਏ ਦੇਸ਼ ਦਾ ਦਰਦ ਪਿਆਰ ਲੈ ਕੇ।
ਆਏ 'ਕੰਵਰ' ਜਹਾਨ ਤੇ ਪੰਥ ਖਾਤਰ,
ਪੂਰਨ ਵਖ਼ਰ ਦੇ ਭਰੇ ਭੰਡਾਰ ਲੈ ਕੇ।

# ਸੰਭਾਲ ਆ ਕੇ

(ਵਲੋਂ ਸਰਦਾਰ ਲਾਲ ਸਿੰਘ ਜੀ 'ਕੰਵਰ')

ਚੇਤੇ ਕਰਦਿਆਂ ਮਤਾਂ ਹੋ ਚਿੱਤ ਜਾਈਏ,
ਭੁੱਲ ਜਾਈਂ ਨ ਵਾਂਗ ਖਿਆਲ ਆਕੇ ॥
ਮੱਛੀ ਵਾਂਗ ਬਰੇਤੇ 'ਚਿ ਤੜਫ਼ ਰਹੇ ਹਾਂ,
ਲੈਜਾ ਪਿਆਰਿਆ ਵਾਂਗ ਉਛਾਲ ਆ ਕੇ ॥
ਸਾਨੂੰ ਫੁੱਟ ਦੀ ਅੱਗ ਨਹੀਂ ਟਿਕਨ ਦੇਂਦੀ,
ਸੀਨਾਂ ਸਾੜ ਰਹੇ ਲੱਖਾਂ ਉਬਾਲ ਆਕੇ ॥
ਡਿਗੀ ਕੌਮ ਗ਼ੁਲਾਮੀ ਦੀ ਕਬਰ ਅੰਦਰ,
ਮਿਲੇ ਖੁਲ੍ਹ ਦੇ ਅਰਸ਼ ਪਤਾਲ ਆਕੇ ॥
ਜੇਹੜੀ ਚੱਕੀ ਚਲਾਕੇ ਟੁਰ ਗਿਆ ਸੈਂ,
ਪੀਠਾ ਓਸਦਾ ਆਪ ਉਧਾਲ ਆ ਕੇ ॥
'ਕੰਵਰ' ਮਾਲਾ ਦੀ ਮਾਰ ਕਮੰਦ ਕਿਧਰੋਂ,
ਖਿੰਡੇ ਦਿਲਾਂ ਨੂੰ ਫੇਰ ਸੰਭਾਲ ਆਕੇ ॥

# ਸੁਰਾ ਸੁਰ ਨਰ ਨਾਰ ਧੰਨ ਧੰਨ ਗਾਇਆ ਏ

(ਵਲੋਂ ਸ੍ਰ. ਲਾਲ ਸਿੰਘ ਜੀ 'ਕੰਵਰ')

ਭੌਰਾਂ ਦੀਆਂ ਪੀਪੀਆਂ ਨੇ ਕੰਨ ਰਾਹ ਪੁਚਾਈ ਤਾਰ,
ਕਲੀਆਂ ਨੇ ਅੱਖਾਂ ਖੋਲ ਹਸ ਕੇ ਵਖਾਇਆ ਏ।
ਲਿਫ ਲਿਫ ਪੱਤੀਆਂ ਵੀ ਭੰਨੀਆਂ ਨੇ ਆਕੜੀਆਂ,
ਪੱਤਿਆਂ ਨੇ ਮਾਘਾ ਨਾਲ ਖੁਸ਼ੀ ਦੇ ਵਜਾਇਆ ਏ।
ਲਗਰਾਂ ਤੇ ਡਾਲੀਆਂ ਦੇ ਭਾ ਦੀ ਅਜ ਈਦ ਆਈ,
ਪਹਿਨੀਆਂ ਪੁਸ਼ਾਕਾਂ ਰੂਪ ਚੜ੍ਹਿਆ ਸਵਾਇਆ ਏ।
ਤੇਜੀਆਂ ਤ੍ਰਿਖਾਂ ਵਾਲੇ ਅਜ ਤੋਂ ਵਿਹਾਏ ਸਮੇਂ,
ਕੰਡਿਆਂ ਨੇ ਸੁਖ ਵਿਚ ਪਤਰਾਂ ਲੁਕਾਇਆ ਏ।
ਖਿਲ ਖਿਲ ਗੁੰਚਿਆਂ ਨੇ ਕਿਸੇ ਦੇ ਪੈਗ਼ਾਮ ਦਿਤੇ,
ਰਾਗ ਚੁਪ ਚਾਪ ਵਾਲਾ ਫੁਲਾਂ ਨੇ ਸੁਣਾਇਆ ਏ।
ਅੱਖਰਾਂ ਦਾ ਨੂਰ ਅੱਜ ਚਮਕਿਆ ਜਮੀਨ ਉਤੇ,
ਸੁਰਾ ਸੁਰ ਨਰ ਨਾਰ ਧੰਨ ਧੰਨ ਗਾਇਆ ਏ।

ਸੁਰਗਾਂ ਦੇ ਵਾਸਤੇ ਪਨੀਰੀ ਕਿਸੇ ਬੀਜ ਦਿੱਤਾ,
ਦੇਖੋ ਅਜ ਰੰਗ ਕੀ ਬਸੰਤ ਨੇ ਜਮਾਇਆ ਏ।
ਨਵੇਂ ਸਿਰੇ ਜੱਨਤਾਂ ਸਜਾਨ ਲਈ ਇੰਜਨੀਅਰ ਨੇ,
ਖਾਕਾ ਇਹ ਬਹਾਰ ਰੂਪੀਜਿਮੀ ਤੇ ਬਨਾਇਆ ਏ।
ਨਹੀਂ ਤਾਂ ਬਸੰਤ ਰੂਪ ਸਾਗਰਾਂ ਦੇ ਸ਼ੀਸ਼ੇ ਵਿਚ,
ਅੰਬਰਾਂ ਤੇ ਜੱਨਤਾਂ ਦਾ ਡਿ ਰਿਹਾ ਸਾਇਆ ਏ।
ਖਿੜੀ ਫੁਲਵਾੜੀ ਜਾਂ ਇਹ ਧਰਤੀ ਦੇ ਛਾਲਿਆਂ ਦੀ,
ਬਾਸ਼ਨਾਂ ਦੀ ਮਸਤੀ ਨੂੰ ਪੌਨ ਨੇ ਖਿੰਡਾਇਆ ਏ।
ਜੇਹਰਾ ਜੇਹਲ ਮਿਸਤ੍ਰੀ ਮੁਗੀਖੁ ਦਿਆਂ ਖਿਦੂਆਂ ਦਾ,
ਖੁਸ਼ੀ ਵਿਚ ਕੁਦਰਤ ਨੇ ਖੇਲ ਚਾ ਰਚਾਇਆ ਏ।

ਕਿਸੇ ਰਬੀ ਰੂਪ ਦੀ ਸਵਾਰ ਨਾਲੇ ਆਈ ਤਾਈਓਂ,
ਸੁਰਾ ਸੁਰ ਨਾਰ ਨਾਰ ਧੰਨ ਧੰਨ ਗਾਇਆ ਏ।

ਦੁਖਾਂ ਤੇ ਮੁਸੀਬਤਾਂ ਦੀ ਪੌਨ ਉਕੀ ਥੰਮ ਗਈ ਏ,
ਸੁਖਾਂ ਦਿਆ ਸਾਸਾਂ ਜਿਹਾ ਝਖੜ ਝੁਲਾਇਆ ਏ।
ਲਭਦਾ ਨਹੀਂ ਨਾਮ ਕਿ ਜੁਲਮ ਦਿਆਂ ਬਦਲਾਂ ਦਾ,
ਧਰਮ ਦੀਆਂ ਘਟਾਂ ਚੜ੍ਹ ਸੋਨ ਆ ਜਮਾਇਆ ਏ।
ਫੁੱਲਾਂ ਦੀ ਦਿਵਾਲੀ ਉਤੋਂ ਰਿਸਮਾਂ ਨੇ ਬਾਲ ਦਿਤੀ,
ਬਾਸ਼ਨਾਂ ਦਾ ਨੂਰ ਸਾਰੇ ਜਗ ਤੇ ਫੈਲਾਇਆ ਏ।
ਪੱਤੇ ਫੁਲ ਕੰਡੇ ਜਰੇ ਜਰੇ ਦਿਆਂ ਸ਼ੀਸ਼ਿਆਂ ਚੋਂ,
ਕੁਦਰਤ ਨੇ ਭੇਦ ਰੂਪੀ ਮੁੱਖ ਆ ਵਿਖਾਇਆ ਏ।
ਤਾਰੇ ਨਹੀਂ ਇਏ ਅਰਸ਼ ਰੂਪੀ ਸਾਗਰਾਂ ਦੇ ਦੇਵਤਾ ਨੇ,
ਮੋਤੀਆਂ ਦਾ ਥਾਲ ਭੇਟਾ ਰਾਮ ਦੀ ਚੜ੍ਹਾਇਆ ਏ।
ਮੁਸਕੜੀ ਦੇ ਫੁਲ ਜਾ ਇਹ ਅਰਸ਼ਾਂ ਤੇ ਕਿਰੇ,
ਕਿਉਂਕਿ ਸੁਰਾ ਸੁਰ ਨਰ ਨਾਰ ਧੰਨ ਧੰਨ ਗਾਇਆ ਏ।

ਆਇਆ ਬਲਕਾਰੀ ਜਿੰਨ੍ਹੇ ਨਾਮ ਦੇ ਮਦਾਨ
ਜਿੱਤੇ ਲੱਖਾਂ ਨਾਮਧਾਰੀਆਂ ਨੇ ਸੀਸ ਚਾ ਝੁਕਾਇਆ ਏ।
ਜਿਹੜੇ ਜਿਹੜੇ ਬੰਨੇ ਓਹਨ ਨਿਗਾਹ ਦੇ ਨਿਸ਼ਾਨ ਬੰਨ੍ਹੇ,
ਦਿਲਾਂ ਦੇ ਜਨੌਰਾਂ ਉੱਕਾ ਅੰਗ ਨ ਹਿਲਾਇਆ ਏ।
ਮਾਰੀ ਉਹਨੇ ਅੱਖ ਰੂਪੀ ਉਫਕ ਦੀ ਕਮੰਦ ਜਦੋਂ ਸੂਰਜ
ਕਬਰਾਂ 'ਚ ਸੁਤਿਆਂ ਭੀ ਜਾਨਾਂ ਨੂੰ ਕੰਬਾਇਆ ਏ।
ਪਾਪੀਆਂ ਦਾ ਸੇਕ ਨ ਸਮੁੰਦ੍ਰਾਂ ਨੇ ਸਿਹਾ ਵੇਖੋ
ਚਰਨ ਓਸ ਠੰਢੜੇ ਦਾ ਕੰਢੇ ਤੇ ਪਵਾਇਆ ਏ।
ਦੇਖ ਦੇਖ 'ਕੰਵਰ' ਉਹਦੀ ਐਡੀ ਕੁਰਬਾਨੀ ਤਾਈਂ
ਸੁਰਾ ਸੁਰ ਨਰ ਨਾਰ ਧੰਨ ਧੰਨ ਗਾਇਆ ਏ।

# ਮਾਨਾਂ ਵਾਲੇ ਦੀ ਸਾਖੀ

(ਵਲੋਂ ਸ੍ਰੀਮਾਨ ਸ੍ਰ. ਲਾਲ ਸਿੰਘ ਜੀ 'ਕੰਵਰ' ਪੀਰੋਚੱਕ)

ਚਾਨਣੀ ਸੀ ਰਾਤ ਕਿਸੇ ਬਾਤ ਵਿਚ ਰੁੱਝਾ ਹੈਸਾਂ,
ਕੱਖ ਕੱਖ ਜੋੜਦਾ ਖਿਆਲਾਂ ਵਾਲੀ ਛੱਨ ਦਾ।
ਸੋਚਾਂ ਵਾਲੇ ਵਹਿਣ ਚੋਂ ਬੇਚੈਨ ਹੋਇਆ ਲੰਘਣੇ ਨੂੰ,
ਅਕਲਾਂ ਦਲੀਲਾ ਵਾਲੇ ਤਲ੍ਹੇ ਹੈਸਾਂ ਬੰਨ੍ਹਦਾ।
ਤਵਾਰੀਖੀ ਗੱਲਾਂ ਦੇ ਗਲਾਵਿਆਂ ਨੂੰ ਗਲ ਪਾਕੇ,
ਹੋ ਗਿਆ ਬੇਹੋਸ਼ ਪਤਾ ਰਹਿ ਗਿਆ ਨ ਤਨ ਦਾ।
ਆਸਰੇ ਸਹਾਰੇ ਦਿਆਂ ਮੋਤੀਆਂ ਨੂੰ ਕਢਣੇ ਲਈ,
ਵਡਿਆਂ ਦੀ ਯਾਦ ਵਾਲੇ ਸਿਪ 'ਹੈਸਾਂ' ਭੰਨਦਾ।

ਮਾਨਾਂ ਵਾਲੇ ਵਾਲਿਆਂ ਦਾ ਮਾਨ ਵੀ ਤਾਂ ਰਖਿਆ ਸੀ,
ਮੰਨਣ ਵਾਲੀ ਗਲਸੀ ਪਰ ਮਨ ਨਹੀਂ ਸੀ ਮੰਨਦਾ।
ਖਿੱਚੀ ਝਟ ਫਿਲਮ ਮੈਂ ਤਸੱਵਰਾਂ ਦੇ ਕੈਮਰੇ ਚੋਂ,
ਹੋ ਗਿਆ ਉਜਾਲਾ ਮੈਨੂੰ ਚੌਧਵੀਂ ਦੇ ਚੰਨ ਦਾ।
ਕ੍ਰਿਸ਼ਨ ਅਤੇ ਗੋਪੀਆਂ ਦੀ ਖੁਸ਼ੀ ਭੀ ਭੁਲਾਣ ਵਾਲਾ,
ਡਿਠਾ ਇਕ ਹੋਲਾ ਤੇ ਨਜ਼ਾਰਾ ਵਨ ਵਨ ਦਾ।
ਲਗੀ ਘਨਘੋਰ ਸ਼ੋਰ ਢੋਲਕੀ ਤੇ ਛੈਣਿਆਂ ਦਾ,
ਜਿਥੋਂ ਕਿਥੋਂ ਆਉਂਦਾ ਸੀ ਅਵਾਜ, ਧੰਨ ਧੰਨ ਦਾ।

ਹੈ! ਹੈ!! ਮੇਰੇ ਬਚੜੇ ਤੇ ਪੈ ਗਿਆ ਜੇ ਕਹਿਰ ਲੋਕੋ,
ਦੇ ਗਿਆ ਵਿਛੋੜਾ ਮੈਨੂੰ ਡਾਹਢਾ ਬਾਲਪਨ ਦਾ।
ਕਵਰਾਂ ਦਿਆਂ ਮੁਰਦਿਆਂ ਵੀ ਲਈ ਹੈ ਹਯਾਤੀ ਜਿਥੋਂ,
ਠਹਰਿਆ ਨਹੀਂ ਜਿੱਨ ਜਿਥੇ ਕਾਲ ਵਾਲੇ ਜੱਨ ਦਾ।
ਹੈ! ਹੈ!! ਓਥੇ ਲੁਟੀ ਗਈ ਜੇ ਜਾਨ ਮੇਰੇ ਬੱਚੜੇ ਦੀ,

ਦੌੜੋ ਵੇ ਕੋਈ ਕਰੋ ਚਾਰਾ ਬਾਲਕ ਬਚੋਨ ਦਾ।
ਹਾਥੀ ਉੱਤੇ ਬੈਠਿਆ ਜਹਾਨ ਨਾਲੋਂ ਉੱਚਿਆ ਵੇ,
ਮੋੜੀਂ ਉਤ੍ਹਾਂ ਜਾ ਰਿਹਾ ਈ ਪਿਆਰਾ ਮੇਰੇ ਤੱਨ ਦਾ।

ਸੁਣੇ ਜਦੋਂ ਇਸਤਰ੍ਹਾਂ ਦੇ ਵੈਣ ਤਾਂ ਬੇਚੈਨ ਹੋ ਗਏ,
ਟੁੱਟ ਗਿਆ ਨੱਕਾ ਵੀ ਪ੍ਰੇਮ ਵਾਲੇ ਬੱਨ ਦਾ।
ਪਿਛੇ ਪਿਛੇ ਦਿਲ ਦੇ ਦੌੜਾਕੇ ਨਜ਼ਰ ਵਗੇ ਆਏ,
ਡਿੱਠਾ ਇਕ ਨਾਰ ਉਤੇ ਵਾਰ ਹੋਇਆ ਗੱਨ ਦਾ।
ਘੋੜੇ ਹੇਠਾਂ ਆਣਕੇ ਪਰਾਨ ਦਿੱਤੇ ਪੁੱਤ ਓਹਦੇ,
ਲੱਗਾ ਤੀਰ ਓਸਦੇ ਕਲੇਜੇ ਵਿੱਚ ਸੱਨ ਦਾ।
ਧਾਰਕੇ ਬੇਨੀਤ ਸੀ ਪੋਲੀਸ ਜੋਰ ਡਾਰਦੀ ਪਈ,
ਜਾਲ ਪਾਣਾ ਚਾਂਹਦੀ ਸੀ ਕਨੂੰਨ ਵਾਲੇ ਫੱਨ ਦਾ।

ਓਸੇ ਵੇਲੇ ਆਣ ਕੇ ਮਹਾਰਾਜ ਕਿਹਾ ਪਿਛਾਂ ਹਟੋ,
ਲਾਹੀਏ ਡਰ ਤੁਸਾਂ ਤੋਂ ਪੋਲੀਸ ਵਾਲੇ ਡੱਨ ਦਾ।
ਦਿਲ ਹੱਥ ਤਾਰ ਘੱਲ ਦਿੱਤੀ ਜਮਦੂਤ ਵਲੇ,
ਹੋਇਆ ਸੱਚਖੰਡ ਦੀ ਅਵਾਜਾ ਟੱਨ ਟੱਨ ਦਾ।
ਓਸੇ ਵੇਲੇ ਆਣ ਪਹੁੰਚੀ ਜਾਨ ਉਸ ਮੁੰਡੜੇ ਦੀ,
ਉਠ ਬੈਠਾ ਝਟਾ ਪਟ ਆਕੜਾਂ ਨੂੰ ਭੰਨਦਾ।
ਛੁਟ ਪਏ ਜੈਕਾਰੇ ਸਾਰੇ ਖਾਲਸੇ ਨੇ ਖੁਸ਼ੀ ਕੀਤੀ,
ਟੁੱਟਾ ਪਰ ਲੱਕ ਸੀ ਪੋਲੀਸ ਪਰਸੰਨ ਦਾ।

ਕੌਤਕਾਂ ਨੂੰ ਵੇਖਿਆ ਵਿਚਾਰਿਆਂ ਮੈਂ ਰਿਦੇ ਵਿੱਚ ਹੋ ਗਿਆ
ਤਕਲਾ ਹੀ ਸਿਧਾ ਮੇਰੀ ਤਨ੍ਹ ਦਾ।
ਫੋਲ ਫੋਲ ਵੇਖੀਆਂ ਕਿਤਾਬਾਂ ਫੇਰ 'ਕੰਵਰ' ਆ ਕੇ,
ਪਾਇਆ ਮੈਂ ਖਜਾਨਾਂ ਵਿਚੋਂ ਭੇਤ ਵਾਲੇ ਧੱਨ ਦਾ।

# ਭੈਣੀ ਦਿਆ ਸ਼ਾਹਾ ਤੇਰੀ ਸਾਦਗੀ ਨੇ ਲੁਟਿਆ

(ਵਲੋਂ ਸ੍ਰ. ਲਾਲ ਸਿੰਘ ਜੀ 'ਕੰਵਰ' ਸਾਂਗਲਾ ਜਿ. ਸ਼ੇਖੂਪੁਰਾ)

ਨਾਮ ਤੇਰਾ ਲਿਆਂ ਰਿਦੇ ਨਾਮ ਸੋਮਾਂ ਫੁੱਟਿਆ,
ਰੋਮ ਰੋਮ ਵਿਚੋਂ ਆ ਪ੍ਰੇਮ ਨੱਕਾ ਟੁੱਟਿਆ।
ਹੋ ਗਿਆ ਮੁਤਾਦਾ ਦਿਲ, ਦਿਲ ਮੇਰਾ ਹੁੱਟਿਆ,
ਦੁਨੀਆਂ ਦਾ ਕਾਰ ਤੇ ਵਿਹਾਰ ਹਥੋਂ ਛੁੱਟਿਆ।
ਅਥਰੂ ਸੁਕਾਨ ਨੂੰ ਮੈਂ ਪੈਰ ਅੰਤ ਪੁਟਿਆ,
ਭੈਣੀ ਦਿਆ ਸ਼ਾਹਾ ਤੇਰੀ ਸਾਗਤੀ ਨੇ ਲੁੱਟਿਆ।
ਦਿਲ 'ਚ ਖਿਆਲ ਸੀ ਇਹ ਸ਼ਾਨ ਵਡੇ ਹੋਨਗੇ,
ਭੈਣੀ ਵਾਲੇ ਰਾਜੇ ਦੇ ਮਕਾਨ ਵਡੇ ਹੋਨਗੇ।
ਐਪਰ, ਜਦੋਂ ਵੇਖਿਆ ਮੈਂ ਸਾਰਾ ਸ਼ੱਕ ਟੁੱਟਿਆ,
ਭੈਣੀ ਦਿਆ ਸ਼ਾਹਾਂ.....................

ਵੇਖਿਆ ਮੈਂ ਹਾਲ ਇਹ ਕਮਾਣ ਭਾਲ ਭਾਲ ਕੇ,
ਟੋਹਿਆ ਕੱਖ ਕੱਖ ਵੀ ਮੈਂ ਚੰਦਨ ਖਿਆਲ ਕੇ।
ਸੋਨੇ ਦਾ ਭਲੇਖਾ ਹੀ ਸੀ, ਡਿੱਠਾ ਨਿਗਾ ਡਾਲ ਕੇ,
ਜ਼ਰਾ ਜ਼ਰਾ ਦੇਖਿਆ ਗਿਆਨ ਦੀਵਾ ਬਾਲਕੇ।
ਕੱਚੀਆਂ ਕਈ ਕੰਧਾਂ ਉਤੇ ਕਾਨਿਆਂ ਨੂੰ ਸੁਟਿਆ,
ਭੈਣੀ ਦਿਆਂ ਸ਼ਾਹਾ......................

ਵੇਖਿਆ ਮੈਂ ਹਾਲ ਫੇਰ ਕੱਚੇ ਜਹੇ ਤਾਲ ਦਾ,
ਪਾਨੀ ਜਿਦੇ ਵਿੱਚ ਨਿਗ੍ਹਾ ਆਉਂਦਾ ਸੀ ਪਤਾਲ ਦਾ।
ਜੱਨਤਾਂ ਦੇ ਕੌਸਰਾਂ ਦੇ ਨਕਸ਼ੇ ਵਖਾਲ ਦਾ,
ਪਾਨੀਆਂ ਦਾ ਖਿਜਰ ਵੀ ਅਸ਼ਨਾਨ ਜਿਦ੍ਹਾ ਭਾਲ ਦਾ।

ਦਿਲ ਦਾ ਖਿਆਲ ਵੇਖ ਦਿਲ 'ਚ ਮੈਂ ਘੋਟਿਆ,
ਭੈਨੀ ਦਿਆ ਸ਼ਾਹਾ........................

ਜਿਥੇ ਕਿਥੇ ਵੇਖੇ ਵਹਿਣ ਸ਼ਬਦਾਂ ਦੇ ਵੱਗਦੇ,
ਰਿਸ਼ੀਆਂ ਦੇ ਵਾਂਗੂੰ ਭਜਨੀਕ ਸਾਰੇ ਲਗਦੇ।
ਸੰਤਾਂ ਦੇ ਚਿਹਰੇ ਵਾਂਗੂੰ ਅਮਰਾਂ ਦੇ ਦੰਗਦੇ,
ਠੱਗਾਂ ਬਦਮਾਸ਼ਾਂ ਦੀਆਂ ਠੱਗੀਆਂ ਨੂੰ ਠੱਗ ਦੇ।
ਨਿੱਕਾ ਵੱਡਾ ਜਿਹੜਾ ਵੇਖੋ ਨਾਮ ਵੱਲ ਜੁੱਟਿਆ,
ਭੈਣੀ ਦਿਆ ਸ਼ਾਹਾ........................

ਐਡੇ ਪ੍ਰਬੰਧ ਕੰਮ ਕੁਦਰਤ ਦੇ ਨੇੜ ਦੇ,
ਸੇਵਾ ਵਾਲੀ ਕਾਰ ਜਥੇਦਾਰ ਪਏ ਨਬੇੜ ਦੇ।
ਦਿਸਦੇ ਨ ਨਾਮ ਕਿਤੇ ਝਗੜੇ ਰਖੇੜ ਦੇ,
ਪੈਰਾਂ ਵਿੱਚ ਪਈ ਹੋਈ ਲੋਕ ਜੁੱਤੀ ਨੂੰ ਨ ਛੇੜ ਦੇ।
ਖਾਹਸ਼ਾਂ ਅਤੇ ਲਾਲਚਾਂ ਨੂੰ ਲੂਨ ਵਾਂਗੂੰ ਕੁਟਿਆ,
ਭੈਣੀ ਦਿਆਂ ਸ਼ਾਹਾਂ..........................

ਰਖਿਆ ਤੂੰ ਪਾਪੀਆਂ ਤੇ ਦਾਬਾ ਭੈਣੀ ਵਾਲਿਆ,
ਤਾਰ ਦਿੱਤਾ ਡੁਬਦਾ ਦੁਆਬਾ ਭੈਣੀ ਵਾਲਿਆ।
ਭੈਣੀ ਤੇਰੀ ਮੱਨੀਂ ਦੀ ਏ ਕਾਬਾ ਭੈਣੀ ਵਾਲਿਆ,
ਧੰਨ ਹੈ ਕਮ ਈ ਤੇਰਾ ਬਾਬਾ ਭੈਣੀ ਵਾਲਿਆ।
'ਕੰਵਰ' ਸਾਡਾ ਐਬਾਂ ਦਾ ਖਜਾਨਾ ਜੋ ਨਖੁੱਟਿਆ,
ਭੈਣੀ ਵਾਲੇ ਸ਼ਾਹਾਂ ਤੇਰੀ......................

# ਨਾਮਧਾਰੀ ਪੰਥ

(ਵਲੋਂ ਸ੍. ਉਤਮ ਸਿੰਘ ਜੀ)

ਬਾਣੀ ਦਾ ਪ੍ਰੇਮੀ ਨਿਤਨੇਮੀ ਤਿਆਗੀ ਸੰਤ ਪੂਰਾ,
ਏਕਤਾ ਦਾ ਹਾਮੀ ਅਤੇ ਦੁਖੀ ਦਾ ਸਹਾਰਾ ਏ।
ਸ਼ਬਦਾਂ ਦੇ ਵਿਚੋਂ ਇਹ ਸਵਾਦ ਮਾਣੇ ਜ਼ਿੰਦਗੀ ਦਾ,
ਮਾਲਾ ਵਿਚੋਂ ਵੇਖੇ ਚੀਨੀ ਵਾਲੇ ਦਾ ਨਜਾਰਾ ਏ।
ਅਖਾਂ ਵਾਲੀ ਤਕੜੀ ਤੇ ਸਚ ਝੂਠ ਤੋਲਦਾ ਏ,
ਅਠੇ ਪਹਿਰ ਮਾਣੇ ਪਿਆ ਸਿਦਕ ਦਾ ਹੁਲਾਰਾ ਏ।
ਤੋਪਾਂ ਅਗੇ ਉਡ ਉਡ ਭਾਰਤ ਸ਼ਿੰਗਾਰ ਵਿਚ,
ਸਾਰੇ ਜੁਗ ਉਤੇ ਪਾਇਆ ਏਨੇ ਲਿਸ਼ਕਾਰਾ ਏ।

ਸੀਨੇ ਇਹਦੇ ਵਿਚ ਛੇਕ ਸਜਨਾਂ ਪਿਆਰਿਆਂ ਦਾ,
ਏਸ ਦੀਆਂ ਅਖਾਂ ਵਿਚ ਬ੍ਰਿਹੋਂ ਦੀ ਧਾਰਾ ਹੈ।
ਵੇਖ ਕੁਰਬਾਨੀ ਇਹਦੀ ਜਗ ਸਾਰਾ ਆਖਦਾ ਏ,
ਨਾਮਧਾਰੀ ਪੰਥ ਸਾਰੇ ਜਗ ਤੋਂ ਨਿਆਰਾ ਏ।

ਸਿਰ ਇਹਨੇ ਰਖਿਆ ਆਜ਼ਾਦੀ ਦੀ ਦਲ੍ਹੀਜ਼ ਉਤੇ,
ਦਿੱਤੀ ਇਹਨੂੰ ਜ਼ਿੰਦਗੀ ਸੀ ਮੌਤ ਦੇ ਮਿਲਾਪ ਨੇ।
ਬਾਲਕ ਦੇ ਰੂਪ ਵਿਚੋਂ ਰਾਮ ਲਭਾ ਇਸਨੇ ਸੀ,
ਦੇਸ਼ ਨੂੰ ਅਜ਼ਾਦੀ ਦਿੱਤੀ ਇਹਦੇ ਪ੍ਰਤਾਪ ਨੇ।
ਚੰਡੀ ਨਾਲ ਏਹਨੇ ਪੰਜੇ ਚੰਡਕੇ ਬਹਾਲ ਦਿੱਤੇ,
ਜੈ ਜੈ ਕਰਵਾਈ ਇਹਦੇ ਜਪੁਜੀ ਦੇ ਜਾਪ ਨੇ।
ਉਕਰੀ ਉਗਾਹੀ ਇਤਹਾਸ ਦਿਆਂ ਪੰਨਿਆਂ ਤੇ,
ਕੋਟਲੇ ਦਾ ਸਾਕਾ ਸਾਰਾ ਪੜ੍ਹਿਆ ਹੈ ਆਪ ਨੇ।

ਭਾਣੇ ਵਿਚ ਰਹਿੰਦਾ ਹੋਯਾ ਹਸਦਾ ਗੁਲਾਬ ਵਾਂਗ,
ਫਰਜ਼ ਤਾਈਂ ਸਮਝਦਾ ਏ ਜਾਨ ਤੋਂ ਪਿਆਰਾ ਏ।

ਇਹਦੇ ਸਿਰ ਬਧਾ ਹੋਇਆ ਸਾਫ਼ ਸਾਫ਼ ਆਖਦਾ ਏ,
ਨਾਮਧਾਰੀ ਪੰਥ ਸਾਰੇ ਜਗ ਤੋਂ ਨਿਆਰਾ ਏ।

ਸਾਦਗੀ ਦੇ ਰੂਪ ਚੋਂ ਸਰੂਰ ਲਵੇ ਜ਼ਿੰਦਗੀ ਦਾ,
ਨਾਮ ਨਾਲ ਅੰਗ ਸਾਰੇ ਏਸਨੇ ਸ਼ਿੰਗਾਰੇ ਨੇ।
ਪੜ੍ਹ ਪੜ੍ਹ ਬਾਣੀ ਪਹੁੰਚੇ ਦਸਵੇਂ ਦੁਆਰ ਵਿਚ,
ਝੂਮ ਝੂਮ ਮਾਣੇ ਇਹਨੇ ਮਸਤੀ ਦੇ ਹੁਲਾਰੇ ਨੇ।
ਸਤਲੁਜ ਵਿਚ ਸਤ ਏਸ ਮਹਾ ਸੰਤ ਦਾ ਏ,
ਆਸ ਲੌਂਦੇ ਇਹਦੇ ਤੇ ਬਿਆਸ ਦੇ ਕਨਾਰੇ ਨੇ।
ਤਪ ਕਰ ਏਸਨੇ ਰੰਗੂਨ ਦੀਆਂ ਜੇਹਲਾਂ ਵਿਚ,
ਤਪੇ ਹੋਏ ਦੁਨੀਆਂ ਦੇ ਜੀਵ ਜੰਤ ਠਾਰੇ ਨੇ।
ਖਿੜੇ ਮਥੇ ਝਲੀਆਂ ਮੁਸੀਬਤਾਂ ਦਲੇਰ ਹੋ ਕੇ,
ਦੇਸ਼ ਉਤੋਂ ਵਾਰ ਦਿੱਤਾ ਇਹਨੈ ਸੁਖ ਸਾਰਾ ਏ।
ਵੇਖ ਕੁਰਬਾਨੀ ਏਹਦੀ ਜਗ ਸਾਰਾ ਆਖਦਾ ਏ,
ਨਾਮਧਾਰੀ ਪੰਥ ਸਾਰੇ ਜਗ ਤੋਂ ਨਿਆਰਾ ਏ।

ਰਬ ਸਚੇ ਆਪ ਤਸਵੀਰ ਘੜੀ ਸਾਦਗੀ ਦੀ,
ਇਹਦੀ ਹਿਕ ਵਿਚ ਪਾਇਆ ਦਰਦ ਹੈ ਜਹਾਨ ਦਾ।
ਗਊਆਂ ਲਈ ਚਮੜੀ ਲੁਹਾਈ ਇਹਨੇ ਆਪਣੀ ਸੀ,
ਵੇਖਕੇ ਮੁਸੀਬਤਾਂ ਏਹ ਸੀਨਾ ਰਿਹਾ ਤਾਨ ਦਾ।
ਦਿਉਤਿਆਂ ਦੇ ਉਤੋਂ ਨਾ ਏ ਦੁਨੀਆਂ ਲੁਟੇਂਦਾ ਫਿਰੇ,
ਕਰੇ ਇਨਸਾਨ ਹੋਕੇ ਮਾਨ ਇਨਸਾਨ ਦਾ।
ਗੌਰਵ ਮਨੁਖਤਾ ਦਾ ਸਭਤਾ ਜਹਾਨ ਦੀ ਏ,
ਪੰਜਾਬ ਦੀ ਤੇ ਨਾਂ ਹਿੰਦੁਸਤਾਨ ਦਾ।
ਪਛੋਂ ਦਿਆਂ ਕੰਡਿਆਂ ਨੂੰ ਹੂੰਝਣ ਲਈ ਹਿੰਦ ਵਿਚੋਂ,
ਏਕਤਾ ਦਾ ਫੜਿਆ ਸੀ ਇਸਨੇ ਬੁਹਾਰਾ ਏ।
ਉਤਮ ਤੋਂ ਉਤਮ ਤੇ ਸਚਾ ਸੁਚਾ ਪਿਆਰਾ,
ਨਾਮਧਾਰੀ ਪੰਥ ਸਾਰੇ ਜਗ ਤੋਂ ਨਿਆਰਾ ਏ।

# ਸਭ ਤੋਂ ਪੰਥ ਚੰਗਾ ਨਾਮਧਾਰੀਆਂ ਦਾ

(ਵਲੋਂ ਉਤਮ ਸਿੰਘ 'ਤੇਜ' ਮੁਲਾਜਮ ਪ੍ਰਤਾਪ ਸਿੰਘ ਸੁੰਦਰ ਸਿੰਘ ਅੰਮ੍ਰਿਤਸਰ)

ਸਭ ਥੋ ਪੰਥ ਚੰਗਾ ਨਾਮਧਾਰੀਆਂ ਦਾ, ਗਾਂਦੇ ਨਿਤ ਭਗਵਾਨ ਦੇ ਗੀਤ ਯਾਰਾ।
ਕਿਸ ਪੰਥ ਦੇ ਨਾਲ ਨ ਵੈਰ ਰਖਨ, ਕਰਦੇ ਸਭ ਦੇ ਨਾਲ ਪ੍ਰੀਤ।
ਆਨ ਸ਼ਾਨ ਦੇ ਵਿਚ ਏ ਰੈਹਨ ਪੂਰੇ, ਹਰਿ ਇਕ ਨੂੰ ਜਾਨਦੇ ਮੀਤ ਯਾਰਾ।
ਵਿਚ ਕਲੂ ਦੇ ਸਤ ਵਰਤਾ ਦੇਵਨ, ਕਰਨ ਤਪੁਦਿਆਂ ਨੂੰ ਠੰਡੇ ਸੀ।
ਬਨੀ ਆਪਣੇ ਵਤਨ ਦੀ ਚੀਜ ਵਰਤਨ, ਹੋਰ ਸਭ ਚੀਜਾ ਦੁਰਕਾਰੀਆਂ ਨੇ।
ਪਿਆਰਾ ਹਿੰਦ ਅਜਾਦ ਕਰਾਨ ਖਾਤਰ, ਸੀਨੇ ਖਾਂਦੀਆਂ ਜਿਨਾ ਕ....।
ਜਰਾ ਕੋਟਲੇ ਦਾ ਸਾਕਾ ਪੜ ਦੇਖੋ, ਕਿਵੇਂ ਤੋਪ ਅਗੇ ਜਾਨਾਂ ਵਾਰੀਆਂ ਨੇ।
ਬਾਈਕਾਟ ਦੀ ਲੈਹਰ ਚਲਾਈ ਕਿਸਨੇ, ਜੇਕਰ ਸਚ ਪੁਛੋਸ ਨਾਮ
ਭੋਜਨ ਕਿਸੇ ਦੇ ਹਥ ਦਾ ਖਾਂਵਦੇ ਨਹੀਂ, ਆਪੋ ਆਪਨਾ ਸਭ ਅਹਾਰ ਕਰਦੇ।
ਕਿਸੇ ਪੰਥ ਦਾ ਆ ਜਾਏ ਕੋਈ ਬੰਦਾ, ਵਾਹ ਵਾਹ ਓਸਦੇ ਨਾਲ
ਭੈਣੀ ਸਾਹਿਬ ਜਾਵੇ ਦਰਸ਼ਨ ਹਿਤ ਕੋਈ, ਹਦੋ ਵਦਕੇ ਯਾਰੋ ਸਤਕਾਰ ਕਰਦੇ।
'ਤੇਜ' ਆਖਦਾ ਗੁਰੂ ਪ੍ਰਤਾਪ ਸਿੰਘ ਜੀ ਬਾਰੇ ਪਕੜ ਕੇ ਭਵਜਲੋਂ

# ਰੂਪ-ਹਰੀ ਦੇ

(ਵਲੋਂ ਸ੍ਰੀਮਾਨ ਵੈਦਯ ਨੌਰੰਗ ਸਿੰਘ ਜੀ "ਤਾਂਘੀ" ਅੰਮ੍ਰਿਤਸਰ)

ਮਹਾਂ ਪੁਰਖ, ਨਰ ਨੂਰੀ ਪ੍ਰੀਤਮ, ਪ੍ਰੇਮ ਉਛਾਲਨ ਵਾਲੇ!
ਹਾਂ, ਦੇ ਜੀਵਨ-ਦਾਤ ਅਮੁਲੀ, ਮੋਇ ਜੀਵਾਲਨ ਵਾਲੇ!
ਕੌਣ ? 'ਰਾਮ ਹਰਿ' ਰੂਪ ਹਰੀਦੇ, ਸੰਤ, ਭਗਤ, ਜੋਗੀਸ਼ਰ
ਆਪਣੀ ਦੇ ਕੁਰਬਾਨੀ, ਭਾਰਤ, ਜਾਇ ਉਠਾਲਨ ਵਾਲੇ!
ਇਸ 'ਬਸੰਤ' ਸ਼ੰਗਾਰੀ ਧੁਰਦੀ, ਨੂੰ-ਹੀ-ਜਗ ਤੇ ਆਏ!
ਖੇੜੇ, ਖੁਸ਼ੀਆਂ ਅਤੇ ਬਰਕਤਾਂ, ਆਪਣੇ ਨਾਲ ਲਿਆਏ!
ਜੀਵਣ-ਜਾਚ ਸਿਖਾਈ ਮੁੜਕੇ, ਸੇਵਾ ਕਰਨੀ ਦੱਸੀ-
ਹੈ--ਓਹ 'ਤਾਂਘੀ' ਮਹਾਂਕ੍ਰਿਤਘਨ, ਜੋ ਅੱਜ ਉਨ੍ਹਾਂ ਭੁਲਾਏ!

# ਆ-ਪ੍ਰੀਤਮ ਹੁਣ ਭੈਣੀ ਵਾਲੇ !

(ਵਲੋਂ ਵੈਦਯ ਨੌਰੰਗ ਸਿੰਘ ਜੀ 'ਤਾਂਘੀ' ਅੰਮ੍ਰਿਤਸਰ)

ਉਚੇ ਸੁਚੇ ਮਹਾਂ ਪੁਰਖ ਜੀਉ-ਕਰਨੀ ਵਾਲੇ, ਰਹਿਣੀ ਵਾਲੇ।
ਜੀਵਨ ਦਾਤੇ ਦੁਖੀਆਂ ਨਾਤੇ, ਵਰਨੀ ਵਾਲੇ, ਸਹਿਣੀ ਵਾਲੇ।
ਸ਼ਹੀਦੀ ਰਸ ਦਾ ਅੰਮ੍ਰਿਤ ਦੇ, ਕਰਤੇ ਦੀ ਰਹਿਣੀ ਬਹਿਣੀ ਵਾਲੇ।
ਰਾਹ ਤਕੇਂਦੀ ਸੰਗਤ ਪ੍ਰਿਆ, ਆ ਪ੍ਰੀਤਮ ਹੁਣ ਭੈਣੀ ਵਾਲੇ।
ਓਹੀ ਹਾਲ -ਹਾਂ ਓਹੀ ਚਾਲ ਅਜ ਗੈਰ ਅਸਾਂ ਨਾਲ ਕਰਦੇ ਨੇ।
ਤੇਰੇ ਵਤਨੀਂ-ਗੁਲਾਮੀਂ ਅੰਦਰ, ਬੱਧੇ-ਚਟੀ ਭਰਦੇ ਨੇ।

# ਸਤਿਜੁਗ ਸਦਕੇ

(ਵਲੋਂ ਵੈਦਯ ਨੌਰੰਗ ਸਿੰਘ ਜੀ 'ਤਾਂਘੀ' ਸ੍ਰੀ ਅੰਮ੍ਰਿਤਸਰ)

"ਗੁਰ ਗੋਬਿੰਦ ਦੋਵੇਂ ਖੜੇ ਕਿਸਕੇ ਲਾਗੋਂ ਪਾਇ ?"
ਮੇਰੇ ਸਤਿਗੁਰੂ ਵਾਕ ਅਲਾਏ ਹੋਏ ਨੇ!
ਇਸੇ ਭਾਵ ਨੂੰ ਰਖਕੇ ਸਾਹਮਣੇ ਭਈ,
ਟੱਪੇ ਚਾਰ ਇਹ ਲਿਖੇ ਲਿਖਾਏ ਹੋਏ ਨੇ!
ਕਲਿਜੁਗ ਅੰਦਰ ਸਤਿਜੁਗ ਪਿਆਰੇ,
ਬਾਬਾ ਰਾਮ ਹਰਿ ਗੁਰੂ ਪ੍ਰਗਟਾਏ ਹੋਏ ਨੇ!
ਭਜਨ ਮੁਕਤੀ ਰਹਿਬਰ ਸਾਦਗੀ ਦੇ,
*ਜੱਸ †ਸਦਾ ਤੋਂ ਜਿਨਾਂ ਦੇ ਛਾਏ ਹੋਏ ਨੇ।
ਰਿਖੀ ਮੁਨੀ ਗੁਣੀ ਸਾਈਂ-ਨੇਕ-ਉਚੇ,
ਇਸ ਭਾਰਤ ਤੇ ਨੇ ਬੇ-ਅੰਤ-ਆਏ!
✦"ਬਾਲਕ" "ਰਾਮ" "ਹਰੀ" ਓਹ "ਪ੍ਰਤਾਪ" ਵਾਲੇ
ਅਕੀਦ ਕਈਆਂ ਦੇ ਤਾਰਕ ਜੰਤ ਆਏ!
ਐਪਰ! ਰਾਮ ਜਿਹਾ ਇਕੋ ਰਾਮ ਹੈ ਉਹ
ਸਾਧੂ ਪੀਰ ਫਕੀਰ ਲਈ ਸੰਤ ਆਏ!
ਨਾਮਧਾਰੀ ਭਰਾਵੋ ਵਧਾਈ ਹੋਵੇ
ਤੁਹਾਡੇ ਗੁਰੂ ਪਿਆਰੇ, ਦਿਨ ਬਸੰਤ ਆਏ!

* ਬਾਬਾ ਜੀ ਦੇ ਪਿਤਾ ਸ੍ਰ. ਜੱਸਾ ਸਿੰਘ ਜੀ
† ਬਾਬਾ ਜੀ ਦੇ ਮਾਤਾ ਸਦਾ ਕੌਰ ਜੀ
✦ ਚਾਰੇ ਸਿਲਸਿਲੇ ਵਾਰ ਗੁਰੂ

# ਪਰੇਮ ਪਿਆਰ ਦੀ ਜਾਗ ਲਗਾਨ ਆਏ

(ਵਲੋਂ ਭਾਈ ਅਰਜਨ ਸਿੰਘ ਜੀ ਵੈਦਯ ਕਵੀਰਾਜ (ਤਰਨ ਤਾਰਨ)
ਕੌਲਸਰ ਦੇ ਪਾਸ ਅੰਮ੍ਰਿਤਸਰ)

ਧੰਨ ਉਹ ਬਸੰਤ ਦੀ ਪੰਚਮੀਂ ਹੈ, ਜਿਸ ਦਿਨ ਬਾਬੇ ਹਰਿ ਰਾਮ ਜਹਾਨ ਆਏ।
ਭੁਲੇ ਸਿਖ ਗੁਰਬਾਣੀ ਤੋਂ ਬਹੁਤ ਸਨ ਜੋ, ਰਾਹੇ ਪਾ ਕੇ ਮਾਰਗ ਸੁਝਾਨ ਆਏ।
ਐਸ਼ੋ ਇਸ਼ਰਤਾਂ ਵਿਚ ਗੁਲਤਾਨ ਹੋਏ, ਓਹਨਾਂ ਸਿੱਖੀ ਦੀ ਝਲਕ ਦਿਖਾਨ ਆਏ।
ਬਾਬੇ ਗੁਰੂ ਨਿਰੰਕਾਰ ਪੂਰਨੇ ਨੇ ਜੋ, ਤੋਰਨ ਉਨ੍ਹਾਂ ਤੇ, ਲਿਵ ਲਗਾਨ ਆਏ।

ਗੁਰ ਸਿਖ ਸਿਖਿਆ ਦੇਨ ਸੁਗਿੰਧ ਸਬ ਨੂੰ, ਪ੍ਰੇਮ ਪਿਆਰ ਦੀ ਜਾਗ ਲਗਾਨ ਆਏ।
ਬਾਣੀ ਗੁਰੂ ਗਰੰਥ ਸਮਝਾਨ ਖਾਤਰ, ਸ਼ਰਧਾ ਪ੍ਰੇਮ ਗੁਰ ਸਿਖ ਸਿਖਲਾਨ ਆਏ।
ਧਰਮ ਸ਼ਰਮ ਤੇ ਰਖਨੇ ਆਨ ਖਾਤ੍ਰ, ਵਾਰਨ ਸੀਸ ਗੁਰ ਸਿਖ, ਸਮਝਾਨ ਆਏ।
ਛਡੋ ਈਰਖਾ ਦਿਲੋਂ ਸਬ ਸਿਖ ਹੀ ਹੋ, ਆਸਾ ਪੁਰਸ਼ ਦੀ ਸਗਲ ਚੁਕਾਨ ਆਏ।

ਕਰੋ ਖੁਸ਼ੀ ਨ ਅਜ ਕਿਓਂ ਮਿਲ ਸਾਰੇ, ਗੁਰਮੁਖ ਸਿੰਘ ਉਸ ਬਾਬੇ ਦੀ ਯਾਦ ਅੰਦਰ।
ਸਿਖਿਆ ਨਾਮ ਅਸ਼ਨਾਂਨ ਤੇ ਦਾਨ ਵਾਲੀ, ਕਰਨਾ ਪਾਠ ਤੇ ਰਹੋ ਅਜ਼ਾਦਿ ਅੰਦਰ।
ਲਾਈ ਲਗਨ ਘਨਘੋਰ ਗੁਰ ਸ਼ਬਦ ਵਾਲੀ, ਰਸਤਾ ਦਸਿਆ ਲਵੋ ਸਵਾਦ ਅੰਦਰ।
ਅਰਜਨ ਸਿੰਘ ਦਿਲ ਸਾਂਤਿ ਮਨ ਸਾਂਤਿ ਹੋਵੇ, ਗੁਰਜਸ ਕਰੋ ਕੀ ਲੈਣਾ ਜੇ ਬਾਦ ਅੰਦਰ।

# ਨਾਮ ਜਪਿਓ ਨਿਰੰਕਾਰੀ ਦਾ

(ਵਲੋਂ ਅਰਜਨ ਸਿੰਘ ਜੀ 'ਵੈਦਯ' ਕਵੀ ਰਾਜ 'ਤਰਨਤਾਰਨੀ' ਚਾਵਲ ਮੰਡੀ, ਅੰਮ੍ਰਿਤਸਰ)

ਸਿੱਖ ਪੰਥ ਮਾਹਿੰ ਖੁਦੀ ਰਾਜ ਦੀ ਸਮਾਈ ਜਦੋਂ,
ਨਾਮ ਅਸ਼ਨਾਨ ਤੇ ਵਿਚਾਰ, ਤਦੋਂ ਭੁਲਿਆ।
ਖਾਵਨਾ ਤੇ ਪੀਵਨਾਂ ਅਰਾਮ ਐਸ਼ ਆਏ ਧਸੇ,
ਦਾਤੇ 'ਦਸਮੇਸ' ਕਾ ਸੁਧਾਰ, ਤਦੋਂ ਭੁਲਿਆ।
ਪੇਖਿਆ ਜ਼ਮਾਨਾਂ ਜਦੋਂ ਊਂਘਦਾ ਪਿਆਰਾ ਪੰਥ,
ਚੋਜੀ ਗੁਰੂ ਸੰਦਾ ਸੀ ਵਿਚਾਰ, ਤਦੋਂ ਭੁਲਿਆ।
ਜਾਲਮਾਂ ਦੀ ਚਾਲ ਜੋਰ, ਦੁਖੀ ਸੀ ਪੁਕਾਰ ਰਹੇ,
ਨਾਮ ਰਸ ਸ਼ਬਦ ਦਾ ਵੁਚਾਰ ਤਦੋਂ ਭੁਲਿਆ।
ਐਸੇ ਸਮਾਂ ਦੇਖ ਲੋੜ ਜਾਨਕੇ ਜਰੂਰੀ ਬਹੁੰ,
ਭੇਜਿਆ ਸ੍ਵਰੂਪ ਮਹਾਂ ਪੁਰਸ਼ ਨਾਮਧਾਰੀ ਦਾ।
ਪੰਚਮੀ ਬਸੰਤ ਜਨਮ ਧਾਰਿਆ ਸੀ ਰਾਮ ਹਰੀ,
ਦਸਿਆ ਸੀ ਆਏ ਜਿਨਾਂ ਜਨਮ ਇਉਂ ਸ੍ਵਾਰੀ ਦਾ।
ਬਾਣੀ ਗੁਰੂ ਗੁਰੂ ਬਾਣੀਂ ਦਸਿਆ ਜਹਾਨ ਆ ਕੇ,
ਪ੍ਰੇਮੀਆਂ ਸੁਝਾਇਆ ਭੇਦ ਨਾਮ ਦੀ ਖੁਮਾਰੀ ਦਾ।
ਐਸੇ ਯੋਗ ਬਾਬਾ ਹਰੀ ਰਾਮ ਜੂ ਸਦਾਵੇ ਜੱਗ,
ਅਰਜਨ ਮ੍ਰਿਗਿੰਦ, ਨਾਮ ਜਪਿਓ ਨਿਰੰਕਾਰ ਦਾ।
ਸਿੱਖੀ ਬਾਣਾਂ ਕਿਰਤ ਖਾਣਾਂ ਦੁਖੀ ਨੂੰ ਸਤਾਣਾ ਨਾਹਿ,
ਏਹੋ ਜਗ ਤਾਂਈਂ ਚਾਲ ਸਿਖਯਾ ਸਿਖਾਈ ਆਂਨ।
ਨਾਮ ਬਹਿ ਜਪਾਣਾਂ, ਦੋਖ ਪਾਂਚ ਕੂੰ ਭਗਾਣਾਂ ਇੰਵ,
ਧਾਰਕੇ ਬਿਬੇਕ ਸੁੱਚ ਵਰਤ ਕੇ ਦਿਖਾਈ ਆਂਨ।
ਪੰਥ ਖਾਲਸਾ ਜਗਾਣਾਂ, ਨਾਮ ਸੱਤਿ ਦਾ ਸੁਣਾਣਾਂ,
ਰਾਹ ਭੁਲਿਆਂ ਨੂੰ ਪਾਣਾਂ ਲਿਵ ਨਾਮ ਸਯੋਂ ਲਗਾਈ ਆਂਨ।
ਗੀਤ ਗੁਰੂ ਕਾ ਸੁਨਾਣਾਂ ਪ੍ਰੇਮ ਦਿਲੋਂ ਮੈਂ ਸੁਮਾਣਾ,
'ਹਰੀ ਅਰਜਨ, ਵਧਾਈ' ਸਿਖ ਪੰਥ ਨੂੰ ਸੁਣਾਈ ਆਂਨ।

(ਵਲੋਂ ਸ੍. ਲਖਾ ਸਿੰਘ ਜੀ ਜੋਹਰ ਮੁਠਡਾ)

ਅਜ ਚਮਨ ਦੁਨੀਆਂ ਦਿਸੇ ਹਰਾ ਭਰਿਆ ਨਵੇ ਰੰਗ ਬਦਲੇ ਰਿਬੇ ਰੋਹੀਆਂ ਨੇ
ਲਗੇ ਭਾਗ ਜੰਗਲ ਬਨਾ ਬੋਲਿਆ ਨੂੰ ਝਾੜਾਂ ਸੁਕੀਆਂ ਭੀ ਹਰੀਆਂ ਹੋਈਆਂ ਨੇ
ਮੁੱਢਾਂ ਸੁਕਿਆ ਚੋ ਨਰਮ ਨਰਮ ਸ਼ਾਖਾਂ ਫੁੱਲਾਂ ਲੱਦੀਆਂ ਨਿਕਲ ਖਲੋਈਆਂ ਨੇ
ਦਿਲਾਂ ਮੁਰਦਿਆਂ ਨੂੰ ਨਮੀ ਜਿੰਦ ਬਖਸ਼ੀ ਨਵੀਂ ਭਾਂਤ ਦੀਆਂ ਖੁਸ਼ ਬੋਈਆਂ ਨੇ
ਸੁੱਕੇ ਕੋਲਰਾਂ ਵਿਚ ਭੀ ਫੁਲ ਟੈਹਕਣ ਲੀਲਾ ਅਜਬ ਭਗਵੰਤ ਬੇਅੰਤ ਦੀ ਏ
ਮੇਰੇ ਬਾਗ ਵਿਚ ਅਜੇ ਭੀ ਖਿਜਾ ਛਾਈ ਦੁਨੀਆਂ ਲਈ ਏਹ ਰੁਤ ਬਸੰਤ ਦੀ ਏ।
ਸੜੀਆਂ ਸੁਕੀਆਂ ਜੋ ਬੇਲਾਂ ਬੂਟੀਆਂ ਸਨ ਅੱਜ ਹੋਰ ਹੀ ਰੰਗ ਬਟਾ ਰਹੀਆਂ
ਤਾਰਾਂ ਇਸ਼ਕ ਪੇਚੇ ਦੀਆਂ ਪੇਰ ਖਾਖਾ ਆਪਸ ਵਿਚ ਗਲਵਕੜੀ ਪਾ ਰਹੀਆਂ
ਰੰਗ ਰਤੀਆਂ ਪਤੀਆਂ ਟਾਹਣੀਆਂ ਨੂੰ ਹਰੀਆਂ ਖੇਤੀਆਂ ਵਿਚ ਲੈਹਰਾ ਰਹੀਆਂ
ਫੁਲਾ ਵਾਲੀਆਂ ਡਾਲੀਆਂ ਸਰੋਦੀਆਂ ਝੂਮ ਝੂਮ ਕੇ ਖੂਬ ਲਹਿਰਾ ਰਹੀਆਂ।
ਕੁਦਰਤ ਆਨ ਲਾਇਆ ਜੰਗਲ ਵਿਚ ਮੰਗਲ ਪੁਜੀ ਆਸ ਹਰ ਇਕ ਜੀਵ ਜੰਤ ਦੀ ਏ
ਪੰਛੀ ਬੰਦ ਮੈ ਪਿੰਜਰੇ ਵਿਚ ਤੜਫਾਂ ਲੋਕਾ ਲਈ ਇਹ ਰੁਤ ਬਸੰਤ ਦੀ ਏ
ਝੁਰਮਟ ਬੰਨੇ ਕੇ ਬੁਲ ਬਲਾਂ ਖੁਸ਼ੀ ਅੰਦਰ ਮਿਠੇ ਗੀਤ ਅਜ਼ਾਦੀ ਦੇ ਗਾ ਰਹੀਆਂ
ਮਸਤੀ ਵਿਚ ਭੋਰੇ ਹੋਏ ਫਿਰਨ ਰੇਬੌਂ ਝੋਕਾਂ ਮੈਹਕ ਦੇ ਨਸ਼ੇਦੀਆਂ ਆ ਰਹੀਆਂ
ਰੁਖਾਂ ਦੀਆਂ ਹਰ ਆਵਲੀ ਟਾਹਣੀਆਂ ਤੇ ਸੈਨੂ ਸੁਨਣ ਚਿੜੀਆਂ ਚੈਹ ਚਹਾ ਰਹੀਆਂ।
ਗੁਜਰੇ ਸਮੇਂ ਦੀਆਂ ਗਲਾ ਯਾਦ ਆ ਆ ਮੇਰੇ ਲੂਣ ਜਖਮਾਂ ਵੂੱਤੇ ਲਾ ਰਹੀਆਂ।
ਖੁਸ਼ੀਆਂ ਗਮਾਂ ਦੇ ਵਿਚ ਤਬਦੀਲ ਹੋਈਆਂ ਟਟੀ ਆਸ ਮੇਰੀ ਆਵੰਤ ਦੀ ਏ
ਸੀਨਾ ਸਾੜਦਾ ਪਿਆ ਸਯਦ ਪਾਪੀ ਦਸ ਦੱਸਕੇ ਰੁਤ ਬਸੰਤ ਦੀ ਏ।

# ਪ੍ਰੀਤਮ ਦੀ ਭਾਲ

(ਵਲੋਂ ਸ੍ਰੀ ਮਾਨ ਸ੍ਰ ਲਖਾ ਸਿੰਘ ਜੀ 'ਜੌਹਰ' ਮੁਠਡਾ)

ਜਦ ਤੋਂ ਉਸ ਅਰਸ਼ੀ ਪ੍ਰੀਤਮ ਦੇ, ਧੱਕੀ ਗਈ ਸੀ ਦਰਬਾਰੇ ਮੈਂ।
ਖੁਸ਼ਹਾਲੋਂ ਹੁਈ ਬਿਹਾਲੀ ਸੀ, ਖਾਲੀ ਸੀ ਸਬਰ ਕਰਾਰੇ ਮੈਂ।
ਉਹ ਮੈਥੋਂ ਸਾਥ ਵਿਛੋੜ ਗਿਆ, ਮੈਂ ਨਾਲੋਂ ਤੱਲਕ ਤੋੜ ਗਿਆ।
ਸੱਸੀ ਜਿਉਂ ਸੁਤੀ ਛੋੜ ਗਿਆ, ਚੀਨੀ ਦੀਆਂ ਵਾਗਾਂ ਮੋੜ ਗਿਆ।
ਛੁੱਟਾ ਉਸ ਦਿਨ ਤੋਂ ਖਾਣ ਪੀਣ, ਨਾ ਸੌਂਦੀ ਸੀ ਨਾਂ ਬੈਂਹਦੀ ਮੈਂ।
ਦੇਸੀਂ ਪ੍ਰਦੇਸੀਂ ਫਿਰਦੀ ਸੀ, ਸੋਹਣੇ ਦੀਆਂ ਸੂਹਾਂ ਲੈਂਦੀ ਮੈਂ।
ਸਭ ਪਿੰਡ ਸ਼ਹਿਰ ਗਾਹ ਮਾਰੇ ਮੈਂ, ਜੂਹਾਂ ਤੇ ਜੰਗਲ ਫੋਲੇ।
ਪਰਬਤ ਦੇ ਖੂੰਦਰ ਟੋਲੇ ਮੈਂ, ਨਦੀਆਂ ਤੇ ਸਾਗਰ ਝੇਲੇ।
ਹੱਥ ਪੌਣ ਸੁਨੇਹੇ ਘਲੇ ਮੈਂ, ਬਦਲ ਨੂੰ ਦੂਤ ਬਣਾਇਆ ਮੈਂ।
ਪਰ ਆਖਰ ਲਾਲ ਗੁਆਚੇ ਦਾ, ਕਿਧਰੇ ਭੀ ਪਤਾ ਨ ਪਾਇਆ ਮੈਂ।
ਮੈਂ ਓਥੇ ਓਥੇ ਪਹੁੰਚੀ ਸੀ, ਜਿਧਰ ਭੀ ਦਸਾਂ ਪਾਈਆਂ ਸੀ।
ਗੁਰਦੁਆਰੇ ਮੰਦਰ ਮੁਸਜਦ ਦੇ, ਦਰਵਾਜ਼ੀ ਝਿੜਕਾਂ ਸਈਆਂ ਸੀ।
ਪੋਹ ਮਾਘ ਪਿਛਲੀਆਂ ਰਾਤਾਂ ਨੂੰ, ਸਣ ਕੇਸੀਂ ਚੁਭੇ ਲਾਏ ਮੈਂ।
ਦੇਹ ਸਾੜੀ ਧੂਣੇ ਤਾਏ ਮੈਂ, ਸੌ ਸ੍ਵਾਂਗ ਭੇਸ ਬਦਲਾਏ ਮੈਂ।
ਕਰ ਖੋਜ ਫਿਲਸਫਾ ਦੇਖ ਲਿਆ, ਮ੍ਰਜ਼ਬਾਂ ਦੀ ਰੈਹਤ ਕਮਾਈ ਮੈਂ।
ਜਿਉਂ ਜਿਉਂ ਹੀ ਨੇੜੇ ਹੁੰਦੀ ਸੀ, ਤਿਉਂ ਤਿਉਂ ਹੀ ਦੂਰੀ ਪਾਈ ਮੈਂ।
ਮੈਂ ਫਿਰ ਫਿਰ ਟੋਹ ਟੋਹ ਦੇਖ ਲਿਆ, ਥਾਂ ਥਾਂ ਇਸ ਦੁਨੀਆਂ ਸਾਰੀ ਦਾ।
ਕਿਤਿਓਂ ਭੀ ਦਾਰੂ ਮਿਲਿਆ ਨਾ, ਮੈਨੂੰ ਇਸ ਇਸ਼ਕ ਬੀਮਾਰੀ ਦਾ।
ਖ੍ਵਾਬੇ ਭੀ ਸ਼ਕਲ ਦਿਖਾਈ ਨਾ, ਮੇਰੇ ਉਸ ਰੁੱਠੇ ਮਾਹੀ ਨੇ।
ਚੀਨੀ ਦੀ ਵਾਗ ਭਵਾਈ ਨਾ, ਮੇਰੇ ਪਰਦੇਸੀ ਰਾਹੀ ਨੇ।

ਵਿਚ ਰੁੜਦੀ ਗੋਤੇ ਖਾਂਦੀ ਸੀ, ਬੇ ਸਬਰੇ ਦਿਲ ਦਿਆਂ ਵ੍ਹੈਣਾਂ ਦੇ।
ਇਸ ਬੇ ਦਰਦਾਂ ਦੀ ਦੁਨੀਆਂ ਵਿਚ, ਪਿਰਦੀ ਸੀ ਹਾਲ ਸੁਦੈਣਾ ਦੇ।
ਦੁਖਾਂ ਵਿਚ ਸਾਥ ਨਿਭਾਇਆ ਨਾ, ਆਪਣੇ ਨੇ ਅਤੇ ਬਿਗਾਨੇ ਨੇ।
ਕੁਝ ਦਿਲਦਾ ਦਰਦ ਵੰਡਾਇਆ ਨਾ, ਮਤਲਬ ਦੇ ਯਾਰ ਜ਼ਮਾਨੇ ਨੇ।
ਦਰਦਾਂ ਦੇ ਭਾਂਬੜ ਭੜਕੇ ਜਾਂ, ਬਿਰਹੋਂ ਦੀ ਭੱਠੀ ਚਾੜ੍ਹੀ ਮੈਂ।
ਹੱਡਾਂ ਦੇ ਕੀਤੇ ਕੋਲੇ ਤੇ, ਸਭ ਰੱਤ ਜਿਗਰ ਦੀ ਸਾੜੀ ਮੈਂ।

(ਵਲੋਂ ਸ੍ਰੀ ਮਾਨ ਸ੍ਰ. ਲਖਾ ਸਿੰਘ ਜੀ ਮੁਠੱਡੇ ਕਲਾਂ)

ਸਾਡੇ ਦੂਰ ਵਸੰਦਿਆਂ ਦਰਦ ਮੰਦਾ, ਦੁਖੀ ਦੇਸ਼ ਨੂੰ ਜਿੰਦ ਤੋਂ ਪਿਆਰਿਆ ਵੇ।
ਰੋਗੀ ਵਤਨ ਦੇ ਦਰਦ ਦਿਆ ਦਾਰੂਆ ਵੇ, ਸਾਡੇ ਡੁਬਦਿਆਂ ਦਿਆਂ ਸਹਾਰਿਆ ਵੇ।
ਆਕੇ ਕੌਮ ਨਿਮਾਣੀ ਦੀਆਂ ਦੇਖ ਬਾਣੀਆਂ, ਮਾਤ ਭੂਮ ਦੇ ਬੀਰ ਦੁਲਾਰਿਆ ਵੇ।
ਆਵੀਂ ਕਹੀਂ ਅਗਵਾਈ ਦਾ ਫੇਰ ਚਾਨਣ, ਭਾਰਤ ਵਰਸ਼ ਦੇ ਅਰਸ਼ ਦਿਆ ਤਾਰਿਆ ਵੇ।
ਮੁੜੀਂ ਅਮਨ ਦੇ ਚਮਨ ਦੇ ਰਾਖਿਆ ਵੇ, ਬਾੜੀ ਹੋ ਰਹੀਏ ਬੇ ਅਬਾਦ ਤੇਰੀ।
ਦਿਲੀਂ ਘੱਤ ਸੰਗਲ ਖਿੱਚਾਂ ਪਾ ਰਹੀ ਏ, ਚੀਨੀ ਵਾਲਿਆ ਪ੍ਰੀਤਮਾਂ ਯਾਦ ਤੇਰੀ।
ਸ੍ਵੈਧੀਨਤਾ ਤੇ ਪ੍ਰਾਧੀਨਤਾ ਦਾ, ਘੋਰ ਯੁੱਧ ਛਿੜਿਆ ਹਿੰਦੁਸਤਾਨ ਅੰਦਰ।
ਦੱਸੇ ਹੋਇ ਤੇਰੇ ਪਰੋਗ੍ਰਾਮ ਉਤੇ, ਕੌਮ ਡੱਟੀ ਹੁਈਏ ਪੂਰੇ ਤਾਨ ਅੰਦਰ।
ਆਸ਼ਕ ਵਤਨ ਦੇ ਅੱਜ ਸਿਰ ਤਲੀ ਧਰਕੇ, ਪਏ ਕਠਨ ਮੁਲਕੀ ਇਮਤਿਹਾਨ ਅੰਦਰ।
ਅੱਜ ਦੇਸ਼ ਤੇਰਾ ਕਿਸੇ ਦੇਸ ਨਾਲੋਂ, ਘੱਟ ਨਹੀਂ ਕੌਮੀ ਅਣਖ ਆਣ ਅੰਦਰ।
ਹੁਣ ਤਾਂ ਜਾਪਦਾ ਏ ਥੋੜੇ ਸਮੇਂ ਅੰਦਰ, ਪੂਰੀ ਹੋਣ ਵਾਲੀ ਏ ਮੁਰਾਦ ਤੇਰੀ।
ਮੁਰਦਾ ਦਿਲਾਂ ਨੂੰ ਦੇ ਰਹੀ ਨਮਾਂ ਜੀਵਨ, ਨਾ ਮਿਲਵਰਤਨ ਅਕਸੀਰ ਈਜਾਦ ਤੇਰੀ।
ਐਪਰ ਜਿਸ ਤਰਾਂ ਤੇਰੇ ਸਮਝੌਣ ਤੇਂ ਭੀ, ਨਹੀਂ ਰੁਕੇ ਸਨ ਜੋਸ਼ ਦੀਵਾਨਿਆਂ ਦੇ।
ਦੇਖ ਸਕੇ ਨਾਂ ਸਨ ਜਿਮੇ ਸ਼ੇਰ ਤੇਰੇ, ਕਹਿਰ ਭਰੇ ਕਾਰੇ ਬੁਚੜ-ਖਾਨਿਆਂ ਦੇ।
ਸੜੇ ਧਰਮ ਦੀ ਸ਼ਮਾ ਪਰ ਜਮਾਂ ਹੋ ਹੋ, ਸਿਦਕ ਰੱਤੜੇ ਝੁੰਡ ਪਰਵਾਨਿਆਂ ਦੇ।
ਹਾਏ ! ਕਾਵਨ ਨਰਦਈ ਦੀ ਤੋਪ ਅੱਗੇ, ਉੜੇ ਬੇਗੁਨਾਹ ਜਥੇ ਮਸਤਾਨਿਆਂ ਦੇ।
ਭਾਂਵੇ ਉਵ ਸਿਦਕੀ ਉਹ ਸ਼ਹੀਦ ਜੋਧੇ, ਗਏ ਧਰਮ ਤੋਂ ਜਾਨਾਂ ਨਸਾਰ ਕਰਕੇ।
ਤੇਰਾ ਕੰਮ ਐਪਰ ਓਥੇ ਰੋਕ ਦਿੱਤਾ, ਉਨਾ ਗ਼ਲਤ ਰਸਤਾ ਅਖਤਿਯਾਰ ਕਰਕੇ।
ਓਸੇ ਤਰਾਂ ਹੁਣ ਸਾਨੂੰ ਭੜਕੌਣ ਦੀ ਲਈ, ਥਾਂ ਥਾਂ ਪੁਲਸ ਵਲੋਂ ਅੱਤਯਾਚਾਰ ਹੁੰਦੇ।,
ਏਹਨਾਂ ਸਿਤਮ ਈਜਾਦਾਂ ਦੀਆਂ ਸਾਜਸ਼ਾਂ ਦੇ, ਹਿੰਦੀ ਬੇਗੁਨਾਹ ਨਿੱਤ ਸ਼ਕਾਰ ਹੁੰਦੇ।
ਡਾਂਗਾਂ ਹੰਟਰਾਂ ਬੂਟ ਦਿਆਂ ਠੁਡਿਆਂ ਦੇ, ਜਦ ਨਹੱਥਿਆਂ ਦੇ ਉਤੇ ਵਾਰ ਹੁੰਦੇ।
ਬਾਹਰ ਆਪਿਓਂ ਹੋ ਰਹੇ ਨਮੇਂ ਗਭਰੂ, ਕਾਰੇ ਉਨਾਂ ਤੋਂ ਨਾਏਂ ਸਹਾਰ ਹੁੰਦੇ।
"ਜੌਹਰ" ਅਤ ਹੀ ਨਾਜ਼ਕ ਏਸ ਸਮੇਂ ਅੰਦਰ, ਸੱਚੇ ਰੈਹਨਮਾ ਬਹੁੜ ਇਕ ਵਾਰ ਆਕੇ,
ਦੇ ਉਪਦੇਸ਼ ਗੰਭੀਰਤਾ ਸ਼ਾਂਤ ਦਾ ਜੀ, ਭਾਰਤ ਵਰਸ਼ ਦੀ ਬਿਗੜੀ ਸੁਵਾਰ ਆਕੇ।

# ਉੱਨ ਦੀ ਮਾਲਾ

(ਵਲੋਂ ਸੰਤੋਖ ਸਿੰਘ ਧੀਰ)

ਚੰਨ ਦੀ ਚਿੱਟੀ ਚਾਨਣੀ ਵਿਚ
ਭੈਣੀ ਦੀਆਂ ਟਿੱਬੀਆਂ
ਚਿੱਟੀ, ਉੱਨ ਦੀ ਮਾਲਾ ਬਣੀਆਂ
ਸਤਿਲੁਜ ਦੀਆਂ ਲਹਿਰਾਂ ਨਾਲ
ਚਿੱਟੀ, ਗੁੰਦੀ ਹੋਈ, ਉੱਨ ਦੀ ਮਾਲਾ।

ਚਿੱਟੀ, ਉੱਨ ਦੀ ਮਾਲਾ ਦੇ
ਗੋਲ ਗੋਲ ਮਣਕੇ
ਅੱਗ ਦੀਆਂ ਡਲੀਆਂ ਬਣੇ
ਫ਼ਰੰਗੀ ਨੂੰ ਕਢੋ
ਭੈਣੀ ਦੀ, ਪੰਜਾਬ ਦੀ, ਭਾਰਤ ਦੀ
ਜੰਜੀਰ ਕੱਟੋ।
ਗਊ ਨੂੰ ਮਾਰਨ ਵਾਲੇ
ਗ਼ਰੀਬ ਦਾ ਖ਼ੂਨ ਪੀਣ ਵਾਲੇ
ਬੁੱਚੜ ਦੀ ਤਲਵਾਰ ਰੋਕੋ।

ਫ਼ਰੰਗੀ ਦੀਆਂ ਤੋਪਾਂ
ਉੱਨ ਦੀ ਚਿੱਟੀ ਮਾਲਾ ਦੇ
ਨਿੱਕੇ ਨਿੱਕੇ
ਗੋਲ ਗੋਲ
ਮਣਕਿਆਂ ਤੋਂ ਡਰੀਆਂ
ਉਹ ਹੌਲੀਆਂ
ਉਹ ਗਰਜੀਆਂ
ਉਹ ਧੂੰਆਂ ਧਾਰ ਹੋਈਆਂ
ਤੇ ਅੱਗ ਬਰਸਾਉਣ ਲੱਗੀਆਂ।

ਨਿੱਕੇ ਨਿੱਕੇ
ਗੋਲ ਗੋਲ
ਉੱਨ ਦੀ ਮਾਲਾ ਦੇ ਮਣਕੇ
ਫ਼ਰੰਗੀ ਦੀਆਂ ਤੋਪਾਂ ਨਾਲ
ਹਸਦੇ ਤੇ ਖੇਡਦੇ।

# ਸ਼੍ਰੀ ਗੁਰੂ ਚਰਣੋਂ ਕੀ ਧੂਲੀ ਪਰ ਪਾਂਚ ਫੂਲ

(ਵਲੋਂ ਸ੍ਰੀ ਰਣਵੀਰ ਜੀ ਪ੍ਰਧਾਨ ਸੰਪਾਦਕ ਰੋਜ਼ਾਨਾ ਮਿਲਾਪ ਲਾਹੌਰ)

ਆਓ ਸ੍ਰੀ ਗੁਰੂ ਮਹਾਰਾਜ!
ਹੇ ਪੁੰਨ ਪ੍ਰਵਾਂਤ!
ਹੇ ਸਨਿਗਧ ਉਦਭ੍ਰਾਂਤ!
ਹੇ ਆਸਾ ਮਯ! ਸੌਂਦਰਯਮਯ!
ਆਓ ਸ੍ਰੀ ਗੁਰੂ ਮਹਾਰਾਜ!

ਹੇ ਪਰਮ ਪੁੰਨ ਪਰਭਾਤ ਗੀਤ!
ਹੇ ਪਰਮ ਦਲਤ ਹਿਰਦੇ ਦੇ ਕ੍ਰਾਂਤੀਕਾਰੀ ਅੱਟਹਾਸ!
ਹੇ ਨਿਰਧਨ ਦੇ ਧਨ, ਨਿਰਬਲ ਦੇ ਬਲ!
ਹੇ ਸੁੰਦਰ ਆਸ ਨਿਰਾਸ ਕੀ!
ਆਓ ਸ੍ਰੀ ਗੁਰੂ ਮਹਾਰਾਜ!

ਹੇ ਨਵ ਬਸੰਤ ਕੇ ਸਹਾਇਕ ਕਲਵਰ!
ਹੇ ਕ੍ਰਾਂਤੀ ਨਦੀ ਕੇ ਤੂਫ਼ਾਨ ਭਯੰਕਰ!
ਹੇ ਅਤਯਾਚਾਰ ਹਿਤ ਮਹਾਂ ਪ੍ਰਲਯੰਕਰ!
ਹੇ ਪਾਪ ਹ੍ਰਿਦੇ ਮੇਂ ਘਰ ਘਰ ਭੂੰਚਾਲ!
ਹੇ ਪੀੜਿ ਪ੍ਰਤੀ ਹਿੰਸਾ ਕੀ ਪ੍ਰਜਲਿਤਆਗ!
ਆਓ ਸ੍ਰੀ ਗੁਰੂ ਮਹਾਰਾਜ!

(੨)

ਬਸੰਤ ਆਗਇਆ ਹੈ! ਜਾਗ ਉਠੀ ਹੈ ਸਾਰੀ ਦੁਨੀਆਂ, ਜਾਗ ਉਠੇ ਹੈਂ ਭੂਧਰ ਭਰ ਦੇ ਸਾਰੇ ਨਿਰਝਰ-ਤੋੜ ਫੋੜਕਰ ਹਿਮਾਲਯ ਦਾ ਅੰਤਸਤਲ। ਗਰਜ ਗਰਜ ਕਰ-ਭੈਰਵ ਨਾਦ ਕਰ-ਦੌੜ ਉਠੇ ਹੈਂ ਲੇਕਰ ਨਵ ਆਸ਼ਾਓ ਕਾ ਸੰਦੇਸ਼। ਪਰਣ ਆਵਰਣ ਨਾਲ ਢੱਕੀ ਹੂਈ ਪੁਸ਼ਪ ਕਲੀਆਂ ਜਾਗ ਉੱਠੀ,

ਇਕ ਲੈਕੇ ਜਮ੍ਹਾਈ।
ਸੁਗੰਧ ਕੀ ਬਾੜ੍ਹ ਮੇਂ ਬਹਿ ਚਲਾ ਸੰਸਾਰ
ਜਾਗ ਉਠਾ ਹੈ ਪਿਕਕੁਲ ਦਾ ਸਕਲ ਕਲਗਾਨ।
ਜਾਗ ਉਠੀ ਹੈ ਨਦੀ ਕੀ ਉਦੱਮ ਉਦੰਭਤਾ।
ਜਾਗ ਉਠਾ ਹੈ ਪੂਰਵ ਦਿਸ਼ਾ ਦਾ ਰਕਤ ਰੰਜਤ ਰਾਗ।
ਤਾਂਕਿ ਅੱਘਕਾਰ ਕੇ ਲਗ ਜਾਏ ਇਕ ਭੀਸ਼ਣ ਆਗ।
ਛਿੱਨ ਭਿੰਨ ਹੋ ਤਾਰੀਕੀ-ਸਾਏ ਟੂਟੇ-ਚਕਨਾਚੂਰ
ਹੋ ਚੂਰਣ ਚੂਰਣ ਹੋ ਪਾਪਿਨੀ ਰਜਨੀ ਕਾ ਕਲੇਵਰ।
ਜਾਗ ਉਠਾ ਸਾਰਾ ਸੰਸਾਰ-ਕੇਵਲ
ਹਮ ਹੀ ਸੋਏ ਹੈ ਜਾਗ ਨਹੀਂ ਪਾਤੇ।
ਧੀਰੇ ਧੀਰੇ ਸੁਪਨੇ ਮੇਂ ਬਸ ਕਹਿਤੇ ਰਹਿਤੇ
ਆਓ ਸ੍ਰੀ ਗੁਰੂ ਮਹਾਰਾਜ।

(੩)

ਕਾਂਪ ਕਾਂਪ ਕਰ ਖੜੀ ਹੈ ਨੌਕਾ-ਨਾਵਿਕ ਨਹੀਂ ਪਤਵਾਰ ਨਹੀਂ।
ਚਾਰ ਓਰ ਇੱਕ ਤੂਫ਼ਾਨ ਹੈ ਭਯੰਕਰ-ਅਨਯਾਇਕ ਕਾ ਗਰਜ ਰਹਾ।
ਤੜਪ ਤੜਪ ਕਰ ਦਾਮਿਨੀਆਂ-ਜਲਾ ਰਹੀਂ ਸਾਰਾ ਆਕਾਸ਼।
ਕੜਕ ਕੜਕ ਕਰ ਕਾਲੇ ਬਾਦਲ-ਬਰਸਤੇ ਨਦੀਆਂ ਸੀ ਬਨ ਕਰ-
ਭੈਰਵ ਭੀਸ਼ਣ ਚੀਤਕਾਰ ਐ ਅੱਟਹਾਸ-
ਭਾਗ ਚਲੇ ਹੈ ਵਾਯੂ ਕੇ ਝੌਂਕੇ ਗਾਤੇ ਨਵ ਆਸ਼ਾਓਂ ਕੇ ਗੀਤ।
ਭਾਗ ਚਲੀ ਲਹਰ ਲਹਰ ਪਰ-ਦੂਰ ਕਹੀਂ ਉਸ ਪਾਰ।
ਆਂਦੋਲਨ ਅੰਤਸਤਲ ਮੇਂ-ਆਂਦੋਲਨ ਆਕਾਸ਼ ਵਿਆਪਨੀ ਆਂਧੀ ਮੇਂ-
ਆਂਦੋਲਨ ਘਟਾ ਘਟਾ ਕੇ ਊਪਰ।
ਕੇਵਲ ਹਮ ਹੀ ਹੈਂ ਨਿਸ਼ਚੇਸ਼ਟ, ਕਾਂਪ ਕਾਂਪ ਕਰ ਖੜੀ ਹੈ ਨੌਕਾ
ਨਾਵਿਕ ਨਹੀਂ ਪਤਵਾਰ ਨਹੀਂ-ਹੈ ਕੇਵਲ ਏਕ ਪੁਕਾਰ-
ਆਓ ਸ੍ਰੀ ਗੁਰੂ ਮਹਾਰਾਜ!

(੪)

ਹਾਂ ਆਓ ਸ੍ਰੀ ਗੁਰੂ ਮਹਾਰਾਜ!
ਆਓ ਟੁਕੜੇ ਟੁਕੜੇ ਕਰ ਦੋ-
ਇਸ ਪਾਪੀ ਅੰਧਕਾਰ ਕੇ।
ਛਿੱਨ ਭਿੱਨ ਕਰੋ ਅਨਯਾਇ ਕਾ ਤੂਫ਼ਾਨ।
ਡੁਬਾ ਦੋ ਅੱਤਿਆਚਾਰ ਕੋ

ਬਨ ਕਰ ਇੱਕ ਬਾੜ੍ਹ ਭਯੰਕਰ।
ਹੇ ਸੁੰਦਰ ਨਾਮਿਲ ਵਰਤਨ!
ਹੇ ਰਕਤਹੀਨ ਸ਼ਾਂਤ ਕ੍ਰਾਂਤੀ!
ਆਓ ਸ਼੍ਰੀ ਗੁਰੂ ਮਹਾਰਾਜ!

ਧੀਰੇ ਧੀਰੇ ਚੁਪਕੇ ਚੁਪਕੇ-ਬਨਕਰ ਇਕ ਉੱਲਾਸ ਹ੍ਰਿਦੇ ਮੇਂ।
ਬਨਕਰ ਇੱਕ ਜਵਾਲਾ ਨੈਨੋਂ ਕੇ ਭੀਤਰ
ਬਨਕਰ ਨਿਰਬਲ ਕਾ ਬਲ ਯੁਵਕਭੁਜਾ ਮੇਂ ਆਓ-
ਗਰਜ ਉਠੋ ਸਾਵਨ ਕੀ ਘਨ ਘੋਰ ਘਟਾ ਬਨ ਕਰ।
ਕੜਕ ਉਠੋ ਸੁੰਦਰ ਬਿਜਲੀ ਸੀ ਬਨਕਰ, ਨਾਚ ਉਠੋ ਸਾਹਸ ਕਾ ਭੂਡੋਲ ਸਾ ਬਨਕਰ।
ਆਓ-ਆਓ ਸ੍ਰੀ ਗੁਰੂ ਮਹਾਰਾਜ!

(੫)

ਵਹੀ ਬਸੰਤ ਹੈ-
ਵਹੀ ਮਧੁਪਿਕ ਕਲਰਵ-
ਵਹੀ ਆਮ੍ਰ ਮੰਜਰੀ ਪਰ ਗੰਧਕੇ ਸਾਗਰ-
ਵਹੀ ਝਰ ਝਰ ਕਰਤੇ ਸੁੰਦਰ ਨਿਰਬਰ।
ਵਹੀ ਸੁੰਦਰ ਆਭਾ ਸ਼ਾਂਤ ਮਨੋਹਰ।
ਪਰ ਕਹਾਂ ਗੁਰੂ ਰਾਮ ਸਿੰਘ ?
ਨਵ ਬਸੰਤ ਹੈ ਚਾਰੋਂ ਓਰ
ਪਰ ਕਹਾਂ ਜਾਤੀ ਰਿਤੂ ਕੇ ਵੇ ਰਿਤੂਰਾਜ
ਕਹਾਂ! ਕਹਾਂ! ਸ੍ਰੀ ਗੁਰੂ ਮਹਾਰਾਜ ?
ਆਓ ਸ੍ਰੀ ਗੁਰੂ ਮਹਾਰਾਜ!
ਜਾਗ ਉਠੋ ਫੂਲੋਂ ਕੇ ਭੀਤਰ ਸੇ-
ਜਾਗ ਉਠੋ ਦਾਮਿਨੀ ਲਾਸ ਮੇਂ।
ਜਾਗ ਉਠੋ ਨਦੀ ਕੇ ਤਾਂਡਵ ਕੇ ਸਾਥ-
ਜਾਗ ਉਠੋ ਘੋਰ ਘਟਾ ਕੇ ਭੀਸ਼ਣ ਗਰਜਨ ਮੇਂ
ਆਓ ਸ੍ਰੀ ਗੁਰੂ ਮਹਾਰਾਜ!
ਆਓ ਨਵ ਬਸੰਤ ਕਾ ਬਨਕਰ ਨਵ ਸੰਦੇਸ਼
ਬਨਕਰ ਆਂਸੂ ਮੇਂ ਇਕ ਮਧੂ ਮੁਸਕਾਨ
ਬਨਕਰ ਜੋਤੀ ਕੀ ਇਕ ਕਿਰਨ ਮਨੋਹਰ
ਆਓ ਸ੍ਰੀ ਗੁਰੂ ਮਹਾਰਾਜ!

# ਸਜ਼ਾ ਕਿੰਨੀ ਕੁ ਬਾਕੀ ਹੈ ?

(ਤਾਰਾ ਸਿੰਘ ਕਾਮਲ)

ਜਿਨ੍ਹਾਂ ਦੇ ਕੱਦ ਛੋਟੇ ਸੀ
ਉਨ੍ਹਾਂ ਨੇ ਚਾਰ ਇੱਟਾਂ ਰਖੀਆਂ ਪੈਰਾਂ ਤਲੇ
ਤੇ ਹੋ ਗਏ ਬਾਲਗ।
ਤੇਰੇ ਦਰ ਤੇ ਕੁਵੇਲੇ ਪਹੁੰਚਿਆ ਸਾਂ
ਉਦੋਂ ਤੂੰ ਕੁੱਲ ਖੁਸ਼ੀਆਂ, ਅੰਮ੍ਰਿਤਾਵਾਂ ਵੰਡ ਚੁੱਕਿਆ ਸੀ।
ਚਲੋ ! ਪੱਛੜ ਕੇ ਆਇਆ ਸਹੀ,
ਮੈ ਤੇਰੇ ਦੁਆਰ ਆਇਆ ਸਾਂ।
ਤੂੰ ਮੇਰੀ ਪੱਛੜੀ ਕਿਸਮਤ, ਨਾਬਾਲਗ ਬੁੱਧ ਨੂੰ ਤਾਂ ਵੀ
ਕੋਈ ਵਰਦਾਨ ਦਿੱਤਾ ਸੀ।
ਮੇਰੀ ਨਾਬਾਲਗੀ ਉਤੇ ਹੀ ਤੈਨੂੰ ਤਰਸ ਆਇਆ ਸੀ।
ਤੂੰ ਹੀ ਤਾਂ ਆਖਿਆ ਸੀ–
ਬੁੱਧ, ਬੁੱਤ, ਬਾਲਗ ਬਣਾ ਕੇ ਰੱਖ,
ਮੈਂ ਮੁੜ ਕੇ ਫੇਰ ਆਵਾਂਗਾ।
ਅਜੇ ਉਡਦੇ ਲਹੂ ਦੇ ਛਿੱਟਿਆਂ ਗੁਲਜ਼ਾਰ ਹੋਣਾ ਹੈ।
ਅਜੇ ਭਖਦੀ ਨਾਬਾਗ ਰੁੱਤ ਨੇ ਹੁਸ਼ਿਆਰ ਹੋਣਾ ਹੈ
ਅਜੇ ਪੱਛੜੀ ਹੋਈ ਕਿਸਮਤ ਨੇ ਸੂਰਜ ਦੀ ਤਪਸ਼ 'ਚੋਂ ਪਾਰ ਹੋਣਾ ਹੈ।
ਮੈਂ ਮੁੜ ਕੇ ਫੇਰ ਆਵਾਂਗਾ।
ਮੈਂ ਇਹ ਤਾਂ ਜਾਣਦਾ ਹਾਂ।
ਮੈਂ ਤੇਰੇ ਦਰ ਤੇ ਅਜੇ ਪਰਵਾਨ ਹੋਣਾ ਹੈ।
ਤੇਰੀ ਗੜ–ਬੈਲ ਜਿੱਧਰ ਤੁਰ ਗਈ ਹੈ
ਉਸੇ ਪਾਸੇ ਮੇਰੀ ਨਾਬਾਲਗੀ ਹੈ
ਮੈਂ ਉਸ ਪਾਸੇ ਵੀ ਤੇਰੇ ਹਾਣ ਹੋਣਾ ਹੈ।

ਮੈਂ, ਅੰਮ੍ਰਿਤਸਰ ਸਰੋਵਰ ਦੇ ਜਦੋਂ ਸ਼ੀਸ਼ੇ ਨੂੰ ਤੱਕਦਾ ਹਾਂ
ਤਾਂ ਇਧ ਵਿਚ ਵੀ ਮੇਰਾ ਚਿਹਰਾ ਨਹੀਂ ਹੁੰਦਾ।
ਤੇ ਰਕੱੜ ਦੇ ਭਰੇ ਮਜਮੇ 'ਚ ਵੀ–
ਨਾਬਾਲਗੀ ਸਹਿਮੀ ਹੋਈ ਹੈ–ਚੁੱਪ ਬੈਠੀ ਹੈ।

ਤੁਸੀਂ ਜਾਂਦੇ ਹੋਏ ਕੁਝ ਕਹਿ ਗਏ ਸੀ–
ਅਜੇ ਪੱਛੜੀ ਹੋਈ ਕਿਸਮਤ ਨੇ–
ਸੂਰਜ ਦੀ ਤਪਸ਼ ਚੋਂ ਪਾਰ ਹੋਣਾ ਹੈ।
ਅਜੇ ਉਡਦੇ ਲਹੂ ਦੇ ਛਿੱਟਿਆਂ ਗੁਲਜ਼ਾਰ ਹੋਣਾ ਹੈ।
ਅਜੇ ਭੱਖਦੀ ਨਾਬਾਲਗ ਰੁੱਤ ਨੇ ਹੁਸ਼ਿਆਰ ਹੋਣਾ ਹੈ।
ਮੈਂ ਮੁੜ ਕੇ ਫੇਰ ਆਵਾਂਗਾ।
ਮੈਂ ਮਕੁੜ ਕੇ ਫੇਰ ਆਵਾਂਗਾ।

# ਹਰਿ ਜੂ ਹਰਿਮੰਦਰ ਆਵਹਿੰਗੇ

(ਡਾ. ਹਰਿਭਜਨ ਸਿੰਘ)

ਪ੍ਰਭ ਜੀ ਤੁਰ ਗਿਆਂ ਨੂੰ ਲੰਮਾ ਕਾਲ ਵਿਹਾਇਆ
ਮੁੜ ਆਵਣ ਦਾ ਕਿਉਂ ਵੇਲਾ ਅਜੇ ਨ ਆਇਆ
ਹੈ ਚਾਤ੍ਰਕ ਸ੍ਵਾਂਤੀ ਲਈ ਤਿਰਹਾਇਆ
ਪ੍ਰਭ ਜੀ ਕਦ ਆ ਕੇ ਸਾਡੀ ਦਰਸ਼ਨ-ਪਿਆਸ ਬੁਝਾਵਹਿੰਗੇ

ਪ੍ਰਭ ਜੀ ਕਰੜਾ ਹੈ ਬਿਰਹੋਂ-ਚੋਟ ਨੂੰ ਜਰਨਾ
ਬਿਰਹੋਂ ਤੋਂ ਕਿਤੇ ਸੁਖਾਲਾ ਪ੍ਰਭ ਜੀ ਮਰਨਾ
ਤੇਰੇ ਬਿਨ ਜੀ ਕੇ ਮਸਤਾਨੇ ਕੀ ਕਰਨਾ
ਇਸ ਮਸਤਾਨੇ ਨੂੰ ਕਦੋਂ ਪਿਤਾ ਆਪਣੇ ਗਲ ਲਾਵਹਿੰਗੇ।

ਤੇਰੇ ਬਿਨ ਸਤਿਗੁਰ ਜਾਪ ਤਿਰਾ ਨਿਤ ਜਪੀਏ
ਇਹ ਵਿਛੜਨ ਹੈ ਸੰਤਾਪ ਇਦ੍ਹੇ ਵਿਚ ਤਪੀਏ
ਸ੍ਰਾਪ ਵਿਛੋੜਾ ਲਗਏ ਅਤੇ ਕਲਪੀਏ
ਇਸ ਪਾਪ-ਸ੍ਰਾਪ ਤੋਂ ਆਖਰ ਸਾਨੂੰ ਕਦੋਂ ਛਡਾਵਹਿੰਗੇ

ਜਿਸ ਦੇਸ ਬਦਰ ਕੀਤਾ ਉਹ ਮਰੇ ਬਿਦੇਸੀ
ਤੇਰੇ ਬਿਨ ਸਤਿਗੁਰ ਦੇਸ ਅਸੀਂ ਪਰਦੇਸੀ
ਦੁਖੀਆਂ ਦੀ ਹਾਲਤ ਕਰੋ ਨ ਇਉਂ ਅਨਦੇਖੀ
ਕਦ ਜਗਤ ਜਲੰਦਾ ਮਹਾਂ ਅਗਨ ਵਿਚ ਸ਼ਾਂਤ ਕਰਵਾਹਿੰਗੇ

ਦੁਖੀਆ ਤੇਰੇ ਬਿਨ ਦੇਸ ਤੇਰਾ ਪੰਜਾਬੀ
ਦਿਨ ਦੀਵ੍ਹੀਂ ਡਾਕੇ ਲੁਟਮਾਰ ਬਰਬਾਦੀ
ਸਤਿਗੁਰ ਆਵੋ ਤੇ ਸੰਕਟ ਹਰੋ ਸ਼ਤਾਬੀ

ਮੁੜ ਕੌਣ ਤਿਰੇ ਬਿਨ
ਕਲਿਜੁਗ ਵਿਚ ਸਤਿਜੁਗ ਵਰਤਾਵਹਿੰਗੇ

ਤੇਰੇ ਬਿਨ ਭਾਵੇਂ ਭੈਣੀ ਵਿਚ ਕੋਈ ਭੈ ਨਹੀਂ
ਦਿਲ ਦੁਖਦਾ ਤਾਂ ਵੀ ਇਸ ਨਗਰੀ ਤੂੰ ਹੈ ਨਹੀਂ
ਜੈਕਾਰੀ ਹਨ ਪਰ ਸਚੀਂ ਮੁਚੀਂ ਦੀ ਜੈ ਨਹੀਂ
ਮੁੜ ਇਯ ਨਗਰੀ ਜੈ-ਜੋਤ ਪਵਿੱਤਰ ਕੌਣ ਜਲਾਵਹਿੰਗੇ

ਜਦ ਰਾਤ ਹਨੇਰੀ ਬੂਹੇ ਦਸਤਕ ਹੋਏ
ਇਉਂ ਜਾਪੇ ਸਤਿਗੁਰ ਆਏ ਬਾਹਰ ਖਲੋਏ
ਜੀ ਚਾਹੇ ਵੇਖਾਂ ਸਤਿਗੁਰ ਜਾ ਕੇ ਲੋਏ
ਕਦ ਮੇਰੇ ਸੁਪਨੇ ਸੱਚੇ ਤੇ ਪਰਤਖ ਹੋ ਜਾਵਹਿੰਗੇ

ਹੈ ਆਸ ਸਤਿਗੁਰੂ ਓੜਕ ਨੂੰ ਆ ਜਾਣਾ
ਵਿਸ਼ਵਾਸ ਕਿ ਸਾਨੂੰ ਹਰਗਿਜ਼ ਨਹੀਂ ਭੁਲਾਉਣਾ
ਇਹ ਦਰਦ ਵਿਛੋੜਾ ਦੋ ਦਿਨ ਹੋਰ ਪਰਾਹੁਣਾ
ਫਿਰ ਜੋਗ ਔਰ ਸੰਜੋਗ ਮਿਲਹਿੰਗੇ ਰਾਸ ਰਚਾਵਹਿੰਗੇ।

# ਨੱਚ ਨੱਚ ਮਸਤਾਨਾ ਹੋ ਜਾਸੀ

(ਵਲੋਂ ਸ੍ਰ. ਪਿਆਰਾ ਸਿੰਘ ਜੀ 'ਸਹਿਰਾਈ' ਬੀ.ਏ.)

ਕਿਧਰੋਂ ਅਣ ਦਿਸੇ ਮੰਡਲ ਦਾ ਹੈ ਪੈਗ਼ਾਮ 'ਬਸੰਤ' ਲਿਆਂਦੀ।
ਚੀਨੀ ਵਾਲੇ ਸਾਜਨ! ਤੇਰੀ, ਯਾਦ ਮਿਰੇ ਦਿਲ ਨੂੰ ਤੜਫਾਂਦੀ।
ਅਖੀਆਂ ਦੇ ਅਥਰੂ ਵਗ ਨਿਕਲੇ, ਦਿਲ ਤੇਰੇ ਵਲ ਭਜਦਾ ਆਵੇ।
ਪਾਗਲ ਹੋ ਰਾਹਾਂ ਵਿਚ ਰਹਿ ਜਾਏ, ਕੋਈ 'ਆਸ' ਇਨੂੰ ਅਟਕਾਵੇ।

ਆਜਾਦੀ ਦਾ ਸੂਰਜ ਸੈਂ ਤੂੰ, ਚਾਨਣ-ਰਿਸ਼ਮਾਂ ਕੌਣ ਖਿਲਾਰੇ।
ਕੁਰਬਾਨਂ ਦਾ ਸਬਕ ਪੜ੍ਹਾਕੇ, ਸਭ ਕੁਝ ਦੇਸ਼ ਲਈ ਹੀ ਵਾਰੇ।
ਐਸਾ ਕੋਈ ਤੇਜ਼ ਸ਼ਰਾਗ, ਹੈਸੀ ਆਜਾਦੀ ਦਾ ਲਾਇਆ।
ਘੂਕ ਨੀਂਦਰੀਂ ਸੁਤਾ ਹੋਯਾ, ਸੀ ਤੈਂ ਸਾਰਾ ਦੇਸ਼ ਹਿਲਾਇਆ।

ਚੀਨੀ ਤੇ ਚੜ੍ਹਕੇ ਸੀ ਪ੍ਰੀਤਮ, ਸੂਤੰਤ੍ਰਤਾ ਦਾ ਬਿਗਲ ਵਜਾਇਆ।
ਖੁਲ੍ਹੇ ਮੈਦਾਨਾਂ ਅੰਦਰ ਤੈਂ, ਆਜ਼ਾਦੀ-ਝੰਡਾ ਲਹਿਰਾਇਆ।
ਸਦੀਆਂ ਤੋਂ ਕੋਈ ਭੁਲੇ ਹੋਏ, ਆਜਾਦੀ ਦੇ ਖ਼ਾਬ ਜਗਾਏ।
ਦੇਸ਼-ਪਿਆਰ ਦੇ ਜਜ਼ਬੇ ਸਾਡੀ, ਰਗ ਰਗ ਅੰਦਰ ਸੀ ਤੜਫਾਏ।

ਵਿਸਰ ਗਏ ਇਤਿਹਾਸ ਹਿੰਦ ਦਾ, ਸੀਗਾ ਤੂੰ ਅਫਸਾਨਾ ਕੋਈ।
ਦੇਸ਼ ਲਈ ਮੁਕ ਜਾਣ ਬਿਨਾ ਨਾ, ਹੈਸੀ ਹੋਰ ਨਿਸ਼ਾਨਾ ਕੋਈ।
ਸਹਿਕ ਰਹੇ ਤੈਨੂੰ ਰਾਹ ਤੇਰੇ, ਭਾਰਤ ਵਿਚ ਉਡੀਕਾਂ ਤੇਰੀ।
ਚਮਕ ਉਠੇਗੀ, ਆਵੇਂ ਜੇਕਰ, ਮੁੜ ਇਕਵਾਰ ਤਮੋਨਾ ਮੇਰੀ।

ਸਹਿਰਾ ਵਿਚ ਕਾਫਲਾ ਭਟਕੇ, ਤੁਰ ਗਿਆ ਕਿਧਰੇ ਇਸਦਾ ਸਾਈਂ।
ਵਿਛੀਆਂ ਅਖਾਂ ਕਿਵੇਂ ਚੁਫੇਰੇ, ਆਉਣਾ ਜੀਕਰ ਕਿਸੇ ਇਥਾਈਂ।
ਭੁੱਲੇ-ਸ਼ਹਿਰ ਇਕੇਰਾਂ ਫਿਰ ਜਦ, ਮੇਰਾ ਚੀਨੀ ਵਾਲਾ ਆਸੀ।
'ਭੈਣੀ ਦਾ ਜ਼ੱਰਾ ਜ਼ੱਰਾ ਵੀ, ਨੱਚ ਨੱਚ ਮਸਤਾਨਾਂ ਹੋ ਜਾਸੀ।'

# ਚੀਨੀ ਵਾਲੇ ਦੇ ਜੋ ਗੁਣ ਗਾਣ ਵਾਲਾ

ਮੈਂ ਓਹ ਕਵੀ ਨਹੀਂ ਕਿ ਜਿਸਨੂੰ ਆਖਦੇ ਨੇ,
ਵਿਚ ਅਸਮਾਨ ਉਡਾਰੀਆਂ ਲਾਣ ਵਾਲਾ।
ਧਰਤ ਉਂਗਲਾਂ ਉਤੇ ਚੁਕ ਸਕਦਾ ਨਹੀਂ;
ਨਾ ਮੈਂ ਚੜ੍ਹੇ ਆਕਾਸ ਗਿਰਾਣ ਵਾਲਾ।
ਹਾਂ ਇਹ ਠੀਕ ਮੈਂ ਕਾਫੀਆਂ ਮੇਲ ਲੈਨਾ,
ਭਾਂਵੇਂ ਤੁਕ ਨਾਲ ਤੁਕ ਮਿਲਾਣ ਵਾਲਾ।
ਕੂਕਰ ਓਸਦੇ ਦਰ ਦਾ ਹਾਂ 'ਦੀਪਕ'
ਚੀਨੀ ਵਾਲੇ ਦੇ ਜੋ ਗੁਣ ਗਾਣ ਵਾਲਾ।

# ਉਡ ਕੇ ਜਾ ਵੇ ਕਾਂਵਾ

(ਵਲੋਂ ਗਿਆਨੀ ਪ੍ਰੀਤਮ ਸਿੰਘ ਦੀਪਕ ਸ਼ਿਮਲਾ)

ਦਿਲ ਮੇਰੇ ਨੂੰ ਕੁਝ ਕੁਝ ਹੁੰਦਾ, ਉਡਦਾ ਉਡਦਾ ਜਾਵੇ।
ਹਸਣ ਖੇਡਣ ਖਾਵਨ ਪੀਵਨ, ਮੈਨੂੰ ਮੂਲ ਨਾ ਭਾਵੇ।
ਦਮ ਮੇਰੇ ਦੀ ਜੁਤੀਆਂ ਓਹ ਪਾਵੇ, ਜੋ ਪਰੀਤਮ ਮੋੜ ਲਿਆਵੇ।
ਉਡ ਕੇ ਜਾ ਵੇ ਕਾਂਵਾਂ (ਮੇਰੇ) ਸਤਿਗੁਰ ਦੀ ਖਬਰ ਲਿਆ ਵੇ।

# ਰਾਮ ਮ੍ਰਿਗੇਸ਼ ਦੀ ਭਬਕ ਸੁਣ ਸਭ ਕੂਕੇ, ਕੂਕੇ

(ਵਲੋਂ ਮਹੰਤ ਭਗਤ ਰਾਮ ਮੁਸਾਫ਼ਿਰ)

ਭਾਰਤ ਮੇਰਾ ਦੇਸ਼ ਹੈ ਕੁਲ ਦੁਨੀਆਂ ਜਾਣ।
ਇਹਦੇ ਵਿਚ ਪਏ ਵਸਦੇ, ਸਨ ਰਾਜੇ ਰਾਣੇ।
ਦੁਨੀਆਂ ਏਥੇ ਵੱਸਦੀ ਕਈ ਰੰਗ ਬਰੰਗੀ।
ਆਕੇ ਛਲ ਨਾਲ ਛਾ ਗਿਆ ਇਸ ਉਤੇ ਫਰੰਗੀ।
ਗ਼ੈਰਤ ਆਣ ਵੰਗਾਰਿਆ ਤੇ ਹਿੰਦੀ ਜਾਗੇ।
ਦੂਰ ਗੁਲਾਮੀ ਕਰਨ ਨੂੰ ਉਠ ਯੋਧੇ ਲਾਗੇ।
ਭੈਣੀ ਸਾਹਿਬੋਂ ਉਠਿਆ ਇਕ ਵਾ ਵਰੋਲਾ।
ਅੰਗਰੇਜ਼ਾਂ ਦੇ ਘਰ ਪਾ ਦਿੱਤਾ ਸੀ ਰੋਲ ਘਚੋਲਾ।
ਰਾਮ ਮ੍ਰਿਗੇਸ਼ ਦੀ ਭਬਕ ਸੁਣ ਸਭ ਕੂਕੇ, ਕੂਕੇ।
ਸਾਮਰਾਜ ਸਰਕਾਰ ਦੇ ਉਹਨਾਂ ਅੰਦਰ ਫੂਕੇ।
ਰਾਜ ਸਿੰਘਾਸਣ ਡੋਲਿਆ ਤੇ ਮਲਕਾ ਮੇਰੀ
ਸਿੰਘ ਪਿੰਜਰੇ ਵਿਚ ਪਾਇਆ ਕਰ ਹੇਰਾ ਫੇਰੀ।
ਦੇਸ਼ ਪਿਤਾ ਮਹਾਤਮਾ ਪਾ ਖਦਰ ਧੋਤੀ।
ਨਾਲ ਉਹਨਾਂ ਦੇ ਰਲ ਗਿਆ ਲਾਜਪਤ ਤੇ ਮੋਤੀ।
ਭਗਤ ਸਿੰਘ, ਸੁਖਦੇਵ ਨਾਲ ਰਾਜ ਗੁਰੂ ਪਿਆਰਾ।
ਫਾਂਸੀ ਰੱਸਾ ਚੁੰਮਿਆ ਲਾ ਕੇ ਜੈਕਾਰਾ।
ਜਵਾਹਰ ਅਤੇ ਪਟੇਲ ਨੇ ਜਦ ਫੇਰੀ ਚੱਕੀ।
ਸਾਮਰਾਜ ਅੰਗ੍ਰੇਜ਼ ਦੀ ਉਡ ਗਈ ਫੱਕੀ।
ਸੁਭਾਸ਼ ਬਾਬੂ ਨੇ ਲਾਇਆ ਜੈ ਹਿੰਦ ਦਾ ਨਾਅਰਾ।
ਭਾਜੜ ਪੈ ਗਈ ਗੋਰਿਆਂ ਨਾ ਚਲਿਆ ਚਾਰਾ।
ਜੇਲ੍ਹਾਂ ਅੰਦਰ ਜਾਇਕੇ, ਰਾਜੰਦਿਰ ਲੜਿਆ।
ਖਾਰੇ ਵਿਚ ਸਮੁੰਦਰ ਦੇ ਸੀ ਗੋਰਾ ਹੜਿਆ।

ਹਿੰਦ ਦੇਸ਼ ਦੇ ਸੂਰਮੇ ਜਦ ਉਠਕੇ ਗੱਜੇ।
ਬੰਨ ਬਿਸਤਰਾ ਗੋਲ ਕਰ, ਤਦ ਗੋਰੇ ਭੱਜੇ।
ਪੰਦਰਾਂ ਅਗਸਤ ਸੰਨ ਸੰਤਾਲੀ ਹੋ ਗਈ ਅਜ਼ਾਦੀ।
ਰਾਸ਼ਟਰ ਪਿਤਾ ਮਹਾਤਮਾ ਵਰ ਲਈ ਆਜ਼ਾਦੀ।
ਲੱਭਾ ਭਾਰਤ ਦੇਸ਼ ਨੂੰ ਸੀ ਸੋਹਣਾ ਬਾਪੂ।
ਸੁਣਕੇ ਉਸਦੀ ਭਬਕ ਨੂੰ ਸਭ ਕੰਬਣ ਟਾਪੂ।
ਮੁਸਾਫ਼ਿਰ, ਰਾਖੇ ਭਾਰਤ ਦੇਸ਼ ਦੇ, ਉਸ ਲੱਭੇ ਪਹਿਰੂ।
ਰਾਜਿੰਦਰ ਪਟੇਲ ਅਚਾਰੀਆ ਤੇ ਸਰੋਜਨੀ ਨਹਿਰੂ।
ਧਰਮ ਦਾ ਝੰਡਾ ਰਾਮ ਦਾ ਗੁਰ ਪ੍ਰਤਾਪ ਝੁਲਾਇਆ।
ਨਾਮ ਜਾਂ ਕੂਕੇ ਤਾਂਈ ਗੁਰ ਜਗਜੀਤ ਜਪਾਇਆ।

# ਇਕ ਗਲ ਸਾਡੀ ਮੰਨੋ

(ਵਲੋਂ ਸ੍ਰੀਮਾਨ ਮਹੰਤ ਭਗਤ ਰਾਮ ਜੀ, ਚੀਫ਼ ਐਡੀਟਰ, 'ਮਹਾਤਮਾ' ਅੰਮ੍ਰਿਤਸਰ)

ਆਵੋ ਮਾਹੀ ਦੇਰ ਨ ਲਾਵੋ, ਮੈਂ ਹਾਂ ਦਰਸ ਤਿਹਾਇਆ।
ਬਹਤੇ ਸਾਲ ਗਏ ਦਾਤਾ, ਮੁੜ ਨ ਫੇਰਾ ਪਾਇਆ।
ਐਸੀਆਂ ਪਾਵਾਂ ਕਾਗ ਵੁਡਾਵਾਂ, ਕੋਠੇ ਚੜ ਚੜ ਦੇਖਾਂ।
ਕਿਧਰਾਂ ਔਂਦਾ ਪਰੀਤਮ ਮੇਰਾ, ਚੀਨੀ ਦੀ ਖੜ ਖੜ ਵੇਖਾਂ।
ਕੰਨੀ ਬਿੜਕ ਕੋਈ ਨ ਆਵੇ, ਫੇਰ ਥੱਲ ਨੂੰ ਆਵਾਂ।
ਅਗੋਂ ਦਖ ਡਾਕੀਆ ਔਂਦਾ, ਕਾਹਲੀ ਪੈਰ ਉਠਾਵਾਂ।
ਰੰਗ ਬਰੰਗੇ ਪੱਤਰ ਦੇਖ ਕੇ, ਮੈਂ ਨ ਫੁਲੀ ਸਮਾਵਾਂ।
ਹੋਸੀ ਚਿਠੀ ਪੀਆ ਮੇਰੇ ਦੀ, ਮਨ ਵਿਚ ਖੁਸ਼ੀ ਮਨਾਵਾਂ।
ਨਾਲ ਚਾਓ ਦੇ ਫੜਕੇ ਅਗੋਂ, ਚਿਠੀਆਂ ਜਦ ਮੈਂ ਪੜ੍ਹੀਆਂ।
ਮਾਹੀ ਦਾ ਖਤ ਕੋਈ ਨ ਡਿਠਾ, ਅਖੀਆਂ ਲਾਈਆਂ ਝੜੀਆਂ।
ਵਿਚ ਵਿਜੋਗ ਪ੍ਰੀਤਮ ਤੇਰੇ ਬੈਠ ਗਿਆ ਮਸਤਾਨਾ।
ਤਕਾਂ ਚਾਰ ਚੁਫੇਰੇ ਬੰਨੀਂ ਕਦ ਆਵੇ ਪਰਵਾਨਾ।
ਜਾਂ ਆਵੇਂ ਜਾਂ ਸਦ ਬੁਲਾਵੇਂ, ਇਕ ਗਲ ਸਾਡੀ ਮੰਨੋ।
ਆਪਣਾ ਦਰਸ ਦਿਖਾਕੇ ਦਾਤਾ ਧੀਰ ਅਸਾਡੀ ਬੰਨੋਂ।
ਸਾਲ ਪਿਛੋਂ ਇਹ ਸ਼ੁਭ ਦਿਹਾੜਾ, ਸਤਿਗੁਰ ਤੇਰਾ ਆਇਆ।
ਸਭ ਸੰਗਤਾਂ ਨੇ ਰਲ ਮਿਲ ਮਾਹੀ, ਸੀ ਜਸ ਤੇਰਾ ਗਾਇਆ।
ਰਾਮ ਮ੍ਰਿਗੇਸ਼ ਦਿਓ ਹੁਣ ਦਰਸ਼ਨ ਏਹੋ ਅਰਜ ਗੁਜਾਰਾਂ।
ਆਪਣਾ ਪਤਾ ਦਿਓ 'ਭਗਤ' ਨੂੰ, ਪਾਵਾਂ ਗੁਝੀਆਂ ਤਾਰਾਂ।

# ਸਿਰਫ ਘੜੀ ਦੀ ਘੜੀ ਦੀਦਾਰ ਸਹੀ

(ਵਲੋਂ ਸ੍ਰ. ਹਰੀ ਸਿੰਘ ਜੀ 'ਸਾਰੰਗ' ਜਨਰਲ ਸੈਕ੍ਰੇਟ੍ਰੀ ਧ: ਪ੍ਰ.
ਸੁਸਾਇਟੀ ਰੀਹਲ ਕੌਟੇਜ ਰੁੜਕੀ ਜ਼ਿਲਾ ਜਾਲੰਧਰ)

ਚੀਨੀ ਵਾਲਿਆ ਤੇਰੇ ਦਰਬਾਰ ਵਿੱਚੋਂ, ਨ ਮੈਂ ਕੀਮਤੀ ਸੋਨੇ ਦਾ ਹਾਰ ਮੰਗਾਂ।
ਨਹੀਂ ਮੰਗਿਆ ਮੁਲਕ ਤੇ ਬਾਦਸ਼ਾਹੀ, ਨਹੀਂ ਤਖਤ ਤੇ ਤਾਜ ਸਰਕਾਰ ਮੰਗਾਂ।
ਨ ਮੈਂ ਧਨ ਮੰਗਾਂ ਨ ਜਾਗੀਰ ਮੰਗੀ, ਨ ਮੈਂ ਅਰਬ ਤੇ ਖਰਬ ਭੰਡਾਰ ਮੰਗਾਂ।
ਨਾਂ ਮੈਂ ਰਾਜ ਦਾ ਕੀਤਾ ਸਵਾਲ ਦਾਤਾ, ਨਾਂ ਹੀ ਹੀਰਾ ਤੇ ਪੰਨਾਂ ਜਵਾਰ ਮੰਗਾਂ।
ਕੋਈ ਦੁਧ ਮੰਗੇ ਕੋਈ ਪੁਤ ਮੰਗੇ, ਅਤੇ ਕਿਸੇ ਦੀ ਹਾਥੀਆਂ ਡਾਰ ਮੰਗਾਂ।
'ਸਾਰੰਗ' ਮੰਗਿਆ ਤਾਂ ਕੇਵਲ ਇਹੀ ਮੰਗੇ, ਦਾਤਾ! ਘੜੀ ਦੀ ਘੜੀ ਦੀਦਾਰ ਮੰਗਾਂ।

ਹੇ ਦਾਤਾਰ ਸਾਈਆਂ! ਬਖਸ਼ਨਹਾਰ ਸਾਈਆਂ, ਗੁਨਾਂ ਗਾਰ ਨੂੰ ਵੀ ਲਾਵੀਂ ਪਾਰ ਸਾਈਆਂ।
ਮੈਂ ਬਲਿਹਾਰ ਸਾਇਂਆਂ ਸੌ ਸੌ ਵਾਰ ਸਾਈਆਂ, ਤੇਰੇ ਦਰ ਤੇ ਮੇਰੀ ਪੁਕਾਰ ਸਾਈਆਂ।
ਪ੍ਰੀਤਮ ਆ ਛੇਤੀ, ਫੇਰਾ ਪਾ ਛੇਤੀ, ਸੀਨੇ ਲਾ ਛੇਤੀ, ਹੇ ਦਾਤਾਰ ਸਾਈਆਂ।
ਲੈਜਾ ਸਾਰ ਛੇਤੀ! ਆ ਇਕ ਵਾਰ ਛੇਤੀ, ਇਹ ਹੀ ਅਰਜ਼ ਏ ਤੇਰੇ ਦਰਬਾਰ ਸਾਇਂਆਂ।
ਲਾਂ ਮੈਂ ਤਖਤ ਤੇ ਤਾਜ ਦਾਤਾਰ ਮੰਗਾਂ, ਨ ਮੈਂ ਮਾੜੀਆਂ ਮੈਹਲ ਤਿਆਰ ਮੰਗਾ।
'ਸਾਰੰਗ' ਮੰਗਾਂ ਤੇ ਕੇਵਲ ਹੀ ਇਹੀ ਮੰਗਾਂ, ਦਾਤਾ ਘੜੀ ਦੀ ਘੜੀ ਦੀਦਾਰ ਮੰਗਾਂ।

# ਆ ਗਈ ਨਵੀਂ ਬਹਾਰ

(ਵਲੋਂ ਸ੍ਰੀ ਮੋਹਨ ਸਿੰਘ ਜੀ 'ਮਤਵਾਲਾ' ਐਡੀਟਰ "ਕੌਮੀ ਸੰਦੇਸ਼" ਫਗਵਾੜਾ)

(੧)

ਫੁੱਲਾਂ ਉਤੇ ਜੋਬਨ ਆਇਆ, ਖੇਤਾਂ ਤੇ ਹਰਿਆਲੀ।
ਗੁਟਕੂੰ ਗੁਟਕੂੰ ਕਰਦੀ ਫਿਰਦੀ, ਰੱਤੇ ਚੂੜੇ ਵਾਲੀ।
ਸਰ੍ਹੋਆਂ ਅੰਦਰ ਪੀਲੇ ਫੁੱਲਾਂ, ਵਾਹ ਵਾਹ ਸ਼ਾਨ ਬਣਾਈ।
ਸੋਨੇ ਰੰਗੀ ਕੋਮਲ ਠੂਠੀ, ਆਪਣੇ ਸਿਰ ਤੇ ਪਾਈ।
ਅੰਗਾਂ ਅੰਦਰ ਨਵੇਂ ਹੁਲਾਰੇ, ਗੇੜੇ ਰਹੇ ਨੇ ਮਾਰ।
ਮੌਲ ਪਈ ਹੈ ਧਰਤੀ ਸਾਰੀ, ਆ ਗਈ ਨਵੀਂ ਬਹਾਰ।

(੨)

ਚਿੱਟੀ ਚਿੱਟੀ ਨਿੱਘੀ ਧੁੱਪ ਨੇ, ਚਾਦਰ ਆਣ ਖਿਲਾਰੀ।
ਝਿਲ ਮਿਲ ਝਿਲ ਮਿਲ ਛੱਪਰੇ ਅੰਦਰ, ਲਗਦੀ ਖ਼ੂਬ ਪਿਆਰੀ।
ਮਿੱਠੇ ਮਿੱਠੇ ਪੌਣ ਦੇ ਬੁੱਲ੍ਹੇ, ਰੂਹ ਨੂੰ ਹਨ ਨਸ਼ਿਆਂਦੇ।
ਸਾਕੀ ਹਥੋਂ ਲੈ ਮਤਵਾਲੇ, ਗਟ ਗਟ ਪੀਂਦੇ ਜਾਂਦੇ।
ਮਦ-ਸ਼ਾਲਾਂ ਦੇ ਖੁਲ੍ਹੇ ਬੂਹੇ, ਰਹੇ ਨੇ ਵਾਜਾਂ ਮਾਰ।
ਤੂੰ ਵੀ ਆ ਕੇ ਦੋ ਘੁਟ ਪੀ ਲੈ, ਆ ਗਈ ਨਵੀਂ ਬਹਾਰ।

(੩)

ਪੂਰਬ ਵੱਲੇ ਲਾਲੀ ਗੂਹੜੀ, ਹੋਰ ਵੀ ਹੁੰਦੀ ਜਾਪੇ।
ਨੱਚ ਨੱਚ ਕੇ ਕੰਮ ਕਰਨ ਨੂੰ, ਜੀਅ ਪਿਆ ਕਰਦਾ ਆਪੇ।
ਨਵੇਂ ਜੋਸ਼ ਦੇ ਅੰਦਰ ਆ ਕੇ, ਵਾਗੀ ਵੱਗ ਨੂੰ ਛੇੜੇ।
ਖੇਤਾਂ ਅੰਦਰ ਰੌਣਕ ਦਿੱਸੇ, ਭਰੇ ਭਰੇ ਨੇ ਵਿਹੜੇ।
ਸ਼ੋਖ ਰਸੀਲੇ ਨੈਣਾਂ ਅੰਦਰ, ਆਇਆ ਨਵਾਂ ਖੁਮਾਰ।
ਉਮਲ੍ਹ ਪਏ ਅਰਮਾਨ ਦਿਲਾਂ ਦੇ, ਆ ਗਈ ਨਵੀਂ ਬਹਾਰ।;

(੪)

ਪ੍ਰਬਤ ਉਤੋਂ ਪਿਘਲ ਕੇ ਬਰਫਾਂ, ਨਦੀਆਂ ਬਣ ਬਣ ਆਵਣ।
ਦਿਲ ਵਿਚ ਲੈ ਕੇ ਤਾਂਘ ਮਿਲਣ ਦੀ, ਸਾਗਰ ਵੱਲੇ ਧਾਵਣ।
ਧਰਤੀ ਦੇ ਹਰ ਕਣ ਕਣ ਅੰਦਰ, ਨਵਾਂ ਨਵਾਂ ਕੁਝ ਦਿਸੇ।
ਤੁਰ ਪਈਆਂ ਧਰਤੀ ਦੀਆਂ ਵਾਰਾਂ, ਭੁਲ ਗਏ ਅਰਸ਼ੀ ਕਿਸੇ।
ਅੱਗੇ ਵੱਧ ਰਹੇ ਕਿਰਤੀ ਸਾਰੇ, ਅੱਜ ਦੁਲਾਂਘਾਂ ਮਾਰ।
ਸਾਮਰਾਜ ਨੂੰ ਪਿਸੂਨੂੰ ਪੈ ਗਏ, ਤੱਕ ਕੇ ਨਵੀਂ ਬਹਾਰ!

# ਰੁਬਾਈਆਂ

(ਵਲੋਂ ਪੰਡਤ ਬਿਸ਼ਨ ਸਿੰਘ 'ਭੌਰ')

ਮੈਹਕੀ ਗੁਲਸ਼ਨ ਚਾਰ ਚੁਫੇਰੇ,
ਰੁਤ ਲਈਆਂ ਅੰਗੁੜਾਈਆਂ
ਬਾਗਾਂ ਦੇ ਵਿਚ ਬੁਲ ਬੁਲ ਬੋਲੇ,
ਮੋਰਾਂ ਪੈਲਾਂ ਪਾਈਆਂ
ਮਾਲਣ ਚੁਣ ਫੁਲ ਹਾਰ ਬਣਾਏ,
ਮਾਹੀ ਦੇ ਗਲ ਪਾਵਣ ਨੂੰ
ਸਦੀਆਂ ਗੁਜਰ ਗਈਆਂ ਵਿਚ ਖਾਹਸ਼,
ਦਿਲ ਦੀਆਂ ਰੀਝਾਂ ਲਾਹੀਆਂ।

ਕੰਤੋਂ ਵਿਛੜ ਨਾਰ ਦੁਖ ਪਾਵੇ,
ਏਹ ਹਾਲਤ ਹੈ ਸਾਡੀ
ਤੁਸਾਂ ਦਾ ਦਰਸ ਨਸੀਬ ਨਾ ਹੋਇਆ,
ਜਿੰਦ ਕੁਰਲਾਵੇ ਡਾਢੀ
ਚੜ ਚੜ ਉਚੇ ਰਾਹ ਪਈ ਵੇਖਾਂ,
ਕਿਧਰੇ ਨਜਰ ਨਾ ਆਵੇ
ਕੰਤ ਜਿੰਨਾਂ ਘਰ ਖੁਸ਼ੀਆਂ ਚੜੀਆਂ,
ਮੈਂ ਦੁਖਿਆਰਨ ਫਾਡੀ।

ਸੀਨਾ ਪਾਟ ਹੋਏ ਇਹ ਲੀਰਾਂ,
ਜਾਂ ਯਾਦ ਤੁਸਾਂ ਦੀ ਆਵੇ।
ਚੁਬਣ ਤਨ ਵਿਚ ਬਿਰਹੋ ਸੂਈਆਂ;
ਦੁਖੀ ਰੈਣ ਵਿਹਾਵੇ
ਤਾਹਨੇ ਮਿਹਨੇ ਇਸ ਦੁਨੀਆਂ ਦੇ,

ਦਿਲ ਨੂੰ ਹਨ ਤੜਪਾਂਦੇ
ਸਭ ਦੁਨੀਆਂ ਖਿੜ ਜਾਵੇ ਮੇਰੀ,
ਜੇ ਸਤਿਗੁਰ ਦਰਸ ਦਿਖਾਵੇ।

ਰਾਮ ਵਹਿਣਏ ਅੰਦਰ ਡੁਬੀ,
ਬਿਰਹੇ ਮਨ ਨੂੰ ਖਾਵੇ
ਵਿਛੜੇ ਪ੍ਰੀਤਮ ਪਿਆਰੇ ਸਾਡੇ,
ਦਰਦੀ ਕੌਣ ਮਿਲਾਵੇ
ਇਹ ਦੁਨੀਆਂ ਨਹੀਂ ਭਾਂਦੀ ਸਾਨੂੰ,
ਪਿਆਰ ਦੁਖੀ ਦਿਲਕੀਤਾ
ਕਦ ਦੇਖਾਂ ਤੇਰੀ ਸੂਰਤ ਪਿਆਰੇ,
ਚੈਨ ਭੌਰ ਤਦ ਪਾਵੇ।

# ਮਾਲੇਰ ਕੋਟਲੇ ਦੀ ਧਰਤੀ

(ਵਲੋਂ ਗਿਆਨੀ ਬਲਵੰਤ ਸਿੰਘ ਜੀ ਕੋਠਾ ਗੁਰੂ)

ਏਹ 'ਸਿਖ ਜਗਤ' ਦਾ 'ਤੀਰਥ' ਹੈ,
ਪੂਜਨ ਜੋਗ ਏਹ ਭੂਮੀ ਹੈ।
ਏਥੇ ਚਰਨ ਪਏ ਸ਼ਹੀਦਾਂ ਦੇ,
ਮਨਣ-ਜੋਗ ਏਹ ਭੂਮੀ ਹੈ।

ਏਹ ਧਰਤੀ ਮਹਾਂ ਪਵਿਤ੍ਰ ਹੈ,
ਜਿਥੇ ਡਿਗੀ ਰੱਤ ਸ਼ਹੀਦਾਂ ਦੀ।
ਏਥੇ ਹਿੰਦ ਅਜ਼ਾਦੀ ਦੇ ਆਸ਼ਕਾਨੇ,
ਸੀ ਹੋਲੀ ਖੇਡੀ ਉਮੀਦਾਂ ਦੀ।

ਮੌਤ ਲਾੜੀ ਪਰਨਾਵਨ ਲਈ,
ਏਥੇ ਉਠੇ ਕੁਛ ਪਰਵਾਨੇ ਸਨ।
ਹਿੰਦ ਦੀ ਪੱਤ ਬਚਾਵਨ ਲਈ,
ਏਥੇ ਉਠੇ ਕੁਛ ਦੀਵਾਨੇ ਸਨ।

ਏਹ ਪੀ ਪੀ ਜਾਮ ਸ਼ਹੀਦੀ ਦੇ,
ਆਪਣਾ ਫਰਜ ਨਭਾਈ ਜਾਂਦੇ।
ਫੁਲ ਦੇਵਤੇ ਉਤੇ ਵਰਾਂਣ ਪਏ,
ਏਹ ਪਤੰਗੇ ਤਨ ਜਲਾਈ ਜਾਂਦੇ।

ਮੂੰਹ ਉਂਗਲਾਂ ਪਾਉਂਦੇ ਜਾਲਮ ਭੀ,
ਜਦ ਜੁਲਮੀ ਅਗ ਵਰਸਾ ਥਕੇ।
ਰੁਕੀ ਅੰਮ੍ਰਿਤ ਵਰਸ਼ਾ ਤਦ ਭੀ ਨਾਂ,
ਜਦ ਜੁਲਮ ਹਨੇਰੀ ਵਗਾ ਥਕੇ।

ਉਹ ਰਬੀ ਰੂਹਾਂ ਆਈਆਂ ਸਨ,
ਲੀਲ੍ਹਾ ਉਨਾਂ ਦੀ ਬੇ-ਅੰਤ ਸਿੰਘਾ।
ਏਹ 'ਸ਼ਰਜਧਾਂਜਲੀ' ਲੇਖਕ ਦੀ,
ਮਨਜੂਰ ਹੋਇ "ਬਲਵੰਤ ਸਿੰਘਾ"

# ਅਜ਼ਾਦੀ ਦਾ ਦੇਵਤਾ

(ਗਯਾਨੀ ਬਲਵੰਤ ਸਿੰਘ 'ਨਿਹੰਗ' ...... ਗੁਰੂ)

ਸਾਰੇ ਦੇਸ਼ 'ਚ ਪਾਪ ਦੇ ਛਾਏ ਬੱਦਲ, ਭਾਰਤ ਵਰਸ਼ ਤੇ ਹੋਇਆ ਅੰਧਕਾਰ ਹੈਸੀ।
ਚੁਗਲੀ ਈਰਖਾ ਦਾ ਪ੍ਰਕਾਸ਼ ਹੈਸੀ, ਉਡੇ ਇਨਸਾਫ ਬਬੇਕ ਬਚਾਰ ਹੈਸੀ।
ਮਤਲਬ ਪ੍ਰਸਤੀ ਖੁਦ-ਗਰਜ਼ੀ ਦਾ ਤੇਜ ਵਧਿਆ, ਦਯਾ ਖਿਮਾ ਨ ਧਰਮ ਪ੍ਰਚਾਰ ਹੈਸੀ।
ਧੋਖੇਬਾਜੀ ਫਰੇਬੀ ਹਰ ਥਾਂ ਫੈਲੀ, ਫੈਲੀ ਨਿੰਦਯਾ ਚੁਗਲੀ ਬਿਚਾਰ ਹੈਸੀ।

ਸਿਖ ਨੀਂਦ ਗੂਹੜੀ ਵਿਚ ਪਏ ਸੁਤ 'ਕਾਰਨ ?' ਟੁਟਿਆ ਲਾਹੌਰ ਦਰਬਾਰ ਹੈਸੀ।
ਸਿਖਾਂ ਉਤੇ ਭੀ ਜੁਲਮ ਦੇ ਛਾਏ ਬਦਲ ਧੋਖੇ-ਬਾਜੀ ਦਾ ਗਰਮ ਬਜਾਰ ਹੈਸੀ।
'ਅੱਤ ਅਤੇ ਰਬ ਦਾ ਵੈਰ' ਕਹਿੰਦੇ, ਏਹੋ ਸੀਨ ਇਸ ਸਮੇਂ ਵਿਚਕਾਰ ਹੈਸੀ।
ਇਕ ਪਾਸਿਓਂ ਧਰਮ ਦੀ ਲਹਿਰ ਚਲੀ, ਚਲਾਵਨ ਆਪ ਹਰਿ ਰਾਮ ਅਵਤਾਰ ਹੈਸੀ।

ਕਰਨਾਂ-ਮਈ ਜਾਂ ਪੰਥ ਦਾ ਹਾਲ ਡਿਠਾ, ਨਾਮਧਾਰੀਆਂ ਦੀ ਤੋਰੀ ਧਾਰ ਹੈਸੀ।
ਪਲਟਾ ਦੇਸ ਦੇ ਵਿਚ ਲਿਆ ਦਿਤਾ, ਅੰਮ੍ਰਿਤ ਧਾਰੀ ਸਿੰਘ ਸਜੇ ਅਪਾਰ ਹੈਸੀ।
ਹਲੂਣਾ ਦੇਕੇ ਪੰਥ ਜਗਾ ਦਿੱਤਾ, ਅਜ਼ਾਦੀ ਲਹਿਰ ਦੀ ਤੇਰੀ ਇਕ ਤਾਰ ਹੈਸੀ।
ਗੁਰਮਤ ਦਾ ਬਹੁਤ ਪ੍ਰਚਾਰ ਕੀਤਾ, ਮਨਮਤ ਦਾ ਕੀਤਾ ਪ੍ਰਚਾਰ ਹੈਸੀ।

ਏਹ ਦੇਖ ਵਿਰੋਧੀ ਸਭ ਸੜਨ ਲਗੇ, ਹੁੰਦਾ ਪ੍ਰਚਾਰ ਨ ਸਕੇ ਸਹਾਰ ਹੈਸੀ।
ਏਹ ਦੇਖਕੇ ਵੇਲੇ ਦੇ ਹਾਕਮਾਂ ਨੇ, ਭੇਜੇ ਗੁਰੂ ਸਮੁੰਦ੍ਰੋਂ ਪਾਰ ਹੈਸੀ।
ਭਾਸ਼ਨ ਆਪਦੇ ਵਿਚ ਤਾਸੀਰ ਐਸੀ, ਹਰ ਸਮੇਂ ਉਹ ਹੋ ਰਿਹਾ ਜਾਹਰ ਹੈਸੀ।
ਜਿਸਦਾ ਕ੍ਰਿਸ਼ਮਾ ਦੇਸ਼ ਅਜ਼ਾਦ ਹੋਯਾ, ਬੇ-ਮਿਸਾਲ ਹੋਈ ਏਹ ਕਾਰ ਹੈਸੀ।
ਐਸੇ ਸਤਿਗੁਰੂ ਨੂੰ 'ਬਲਵੰਤ ਸਿੰਘਾ' ਵਾਰ ਵਾਰ ਮੇਰੀ ਨਮਸਕਾਰ ਹੈਸੀ।

# "ਪ੍ਰੀਤਮ"

(ਵਲੋਂ ਸੰਤ ਬਲਵੰਤ ਸਿੰਘ ਜੀ ਕੋਠਾ ਗੁਰੂ ਕਾ)

ਲੈ ਕਾਲੀ ਕੰਬਲੀ ਪ੍ਰੀਤਮ ਪਿਆਰਾ ਉਠ ਗਿਆ ਗਲ ਲਾਕੇ।
ਬਿਨਾਂ ਪੀਆ ਦੇ ਵੇਸ ਨੇ ਸੋਹੇ ਮਰ ਜਾਵਾਂ ਵਿਹੁ ਖਾਕੇ।
'ਲਾਗੁ ਗਲੇ ਸੁਨੋ ਬਿਨਤੀ ਮੇਰੀ, ਐ-ਮੇਰੇ ਪ੍ਰੀਤਮ-ਪਿਆਰੇ।
ਰੋਜ ਖੜੀ ਮੈਂ ਕਾਗ ਉਡਾਂਦੀ, ਦਰਸ ਦਿਓ ਪੀਆ ਆਕੇ।'

# ਚੀਨੀ ਵਾਲਿਆ ਤੇਰੀ ਨ ਸਾਰ ਆਈ

(ਵਲੋਂ ਗਿਆਨੀ ਈਸ਼ਰ ਸਿੰਘ ਜੀ 'ਦਰਦ' ਸ਼ਿਮਲਾ)

ਲੰਘ ਗਏ ਹੁਨਾਲ ਸਿਆਲ ਆ ਕੇ, ਕਈ ਵੇਰ ਬਸੰਤ ਬਹਾਰ ਆਈ।
ਲਖਾਂ ਪਾਤੀਆਂ ਘਲੀਆਂ ਪ੍ਰੀਤਮਾਂ ਵੇ, ਚੀਨੀ ਵਾਲਿਆ ਤੇਰੀ ਨ ਸਾਰ ਆਈ।
ਤੇਰੀ ਯਾਦ ਵਿਚ ਮੰਦੜਾ ਹਾਲ ਹੋਯਾ, ਗਏ ਸੁਕ ਸ੍ਰੀਰ ਮਸਤਾਨਿਆਂ ਦੇ।
ਖੁਲ੍ਹੇ ਕੇਸ ਤੇ ਵੇਸ ਵੈਰਾਗਨਾਂ ਦਾ, ਤਕ ਹਾਲ ਇਕ ਵੇਰ ਦੀਵਾਨਿਆਂ ਦੇ।
ਜੇਹੜੇ ਰਾਹ ਗਇਓਂ ਉਹਨੂੰ ਤਕਦੇ ਹਾਂ, ਅੱਖਾਂ ਥਕੀਆਂ ਤੇ ਚਿਟੇ ਵਾਲ ਹੋ ਗਏ।
ਜੁਸੇ ਸੁਕ ਕੇ ਪਿੰਜਰਾ ਬਣੀ ਜਾਵਣ, ਤੇਰੇ ਪਿਆਰਿਆਂ ਦੇ ਮੰਦੇ ਹਾਲ ਹੋ ਗਏ।
ਕਰਨ ਵਰਨੀਆਂ ਹਰਨੀਆਂ ਦੁਖ ਤਾਈਂ, ਭੋਗ ਸੈਂਕੜੇ ਪਾਠਾਂ ਦੇ ਪਾਏ ਹੋਏ ਨੇ।
ਦੇਹ ਦੀਦ ਜੇ ਸਾਡੜੀ ਈਦ ਹੋਵੇ, ਤੇਰੇ ਰਾਹ ਵਿਚ ਨੇਤਰ ਟਿਕਾਏ ਹੋਏ ਨੇ।
ਆਓ! ਆਓ! ਨ ਹੋਰ ਤੜਫਾਓ ਦਾਤਾ, ਚੀਨੀ ਵਾਲਿਆਂ ਫੇਰੀਆਂ ਪਾ ਮੁੜਕੇ।
ਭੈਣੀ ਵਾਲਿਆ ਭੈਣੀ ਨੂੰ ਭਾਗ ਲਾ ਦੇ, ਪਾਗਾਂ ਵਾਲੀ ਨੂੰ ਫੇਰ ਵਸਾ ਮੁੜਕੇ।

# ਬਸੰਤ-ਵਧਾਈ

(ਵਲੋਂ ਭਾਈ ਸ਼ਮਸ਼ੇਰ ਸਿੰਘ ਜੀ ਅਸ਼ੋਕ)

ਗੁਰੂ ਨਾਨਕ ਸ੍ਰੀ ਦਸਮੇਸ਼ ਗੁਰੂ, ਪੰਥ ਰਚਯੋ ਜਗ ਕੌ ਸੁਖਦਾਈ।
ਜਿਸਕੀ ਚਹੁੰ ਓਰ ਚਲੀ ਉਪਮਾ, ਦਿਗ ਦੀਪਨ ਲੌਂ ਬਰਨੀ ਨਲਹਿੰ ਜਾਈ।
ਕਰਨੀ ਮਹਿੰ ਕੌਨ ਲਹੈ ਸਮਤਾ, ਜਿਹਕਿਤ ਅਹੈ ਤਿਹੁ ਲੋਕਨ ਛਾਈ।
ਨਰ ਦੇਵ ਸਭੈ ਲਖ ਰੀਝ ਰਹੇ, ਅਰਿ ਖੀਝ ਰਹੇ ਚਿਤ, ਡੀਠਿ ਲਗਾਈ।
ਜਿਸਨੇ ਕਰੁਣਾ ਕਰਕੈ ਮਨ ਮੈਂ, ਹਿਤ ਦੇਸ਼ ਤਜਯੋ ਅਪਨੇ ਸੁਖ ਤਾਂਈ।
ਫਲ ਪਤ੍ਰਨ ਖਾਇ ਸੁ ਕਾਲ ਬਿਤੈ, ਬਨ ਬੀਰ ਗਰੀਬਨ ਕੌ ਗਲ ਲਾਈ।
ਨਦ ਪੰਚ ਅਧੀਨ ਕਿਯੋ ਸਗਰੋ, ਗਜ਼ਨੀ ਅਰੁ ਕਾਬਲ ਧਾਕ ਬਿਠਾਈ।
ਦਲ ਦੁਸ਼ਟਨ ਮਾਰ ਫਨਾਹ ਕਿਯੋ, ਅਭਿਮਾਨਨ ਕੇ ਹਿਯਰੇ ਹਹਰਾਈ।
ਜਿਸਕੇ ਸਮ ਦੀਨ-ਦਯਾਲੂ ਨ ਹੋ, ਅਵਤਾਰ ਲਯੋ ਕਿਨਹੂੰ ਭਵ ਆਈ।
ਜਿਹ ਬੀਰ ਬਨਯੋ ਰਣ-ਠਾਟ ਠਨਯੋ, ਪਿਖ, ਦੁੱਜਨ ਕੇ ਮੁਖ ਪੈ ਪਿਯਰਾਈ।
ਜਿਸਕੋ ਬਲ ਪ੍ਰੇਮ ਅਪਾਰ ਲਖੈ, ਸਭ ਭੂਪ ਰਹੇ ਬਨ ਮੀਤ ਸਹਾਈ।
ਤਿਸ ਕੋ ਜਬ ਭਾਗ ਹਰਯੋ ਬਿਧ ਹੂੰ, ਪਰ ਫੂਟ ਦਿਯੋ ਸਭ ਤੇਜ ਨਸਾਈ।
ਸਭ ਰਾਜ ਗਯੋ ਸੁਖ-ਸਾਜ ਗਯੋ, ਉਡ ਗਾਜ ਅਯੋ ਦੁਬਿਧਾ-ਮਯ ਧਾਈ।
ਤਜ ਪੰਥ, ਕੁਪੰਥਹਿੰ ਪੰਥ ਚਲਯੋ, ਬਿਗੜੀ ਰਹੁ ਰੀਤਿ ਪਤਾਲ ਪਰਾਈ।
ਮਤਿ-ਭੇਦ ਭਏ ਜਿਸ ਕਾਰਣ ਤੇ, ਇਕ ਬਾਰਹ ਬਾਟ ਪਰਯੋ ਦੁਖ ਪਾਈ।
ਕਰਤਾਰ ਸੁ ਧਨਯ 'ਅਸ਼ੋਕ' ਪੁਨਾ, ਜਿਸਨੇ ਮਿਲਬੇ ਹਿਤ ਸੂਝ ਸੁਝਾਈ।
ਮਧ ਸ਼ੀਤ ਰਿਤੂ ਬਰਪੰਬ ਗੁਰੂ, ਮਿਲ ਪ੍ਰੀਤ-ਸਭਾ ਵਿਰਚਯੋ ਇਕ ਤਾਈ।
'ਰਿਤੁਰਾਜ' ਸਜਯੋ ਨਵ ਫੂਲਨ ਸੋਂ, ਲਖ ਹੀ ਹੁਲਸਯੋ ਉਪਮਾ ਮਨ ਆਈ।
ਸੁਤ-ਉਛਵ ਤੇ ਕਛੁ ਦਯੋਸ ਬਿਤੇ, ਇਕ ਬੇਪਰਵਾਹ ਪਰੇਸਨਿ ਨਾਈ।
ਠਿਠਕੀ ਮਿਠਕੀ ਮਨ-ਮੋਦ ਭਰੀ, ਮਨੁ ਦੇਵਤਿ ਆਜ ਬਸੰਤ-ਵਧਾਈ।

# ਹਾਲ ਨਾਮਧਾਰੀਆਂ ਦਾ

(ਵਲੋਂ ਗੁਰਾਦਿੱਤਾ ਖੰਨਾ)

ਖ਼ਤਮ ਹੋਇਆ ਜਦ ਜੰਗ ਆਜ਼ਾਦੀ, ਹੋਈ ਨਿਰਾਸ਼ਾ ਭਾਰੀ।
ਟੁੱਟੇ ਲੱਕ ਰਿਹਾ ਨਾ ਜੇਰਾ, ਝੂਰੇ ਖਲਕਤ ਸਾਰੀ।
ਆਖਣ ਸਦੀਆਂ ਤਕ ਨਾ ਉਠਸੀ, ਹੁਣ ਇਹ ਦੇਸ਼ ਨਿਤਾਣਾ।
ਰਹੂ ਗੁਲਾਮ ਕਰੇਗਾ ਗੋਰਾ ਰਾਜ ਸਦਾ ਮਨ ਪਾਣਾ,
ਐਪਰ ਦਸ ਵਰ੍ਹਿਆਂ ਪਿਛੋਂ ਹੀ ਅੱਗ ਅਜ਼ਾਦੀ ਵਾਲੀ।
ਜੋ ਨਾ ਬੁਝੀ ਸੀ ਦਿਲਾਂ ਵਿਚ ਫੇਰ ਕੂਕਿਆਂ ਬਾਲੀ।
ਫੇਰ ਜੋਸ਼ ਖਾ ਦੇਸ਼ ਪ੍ਰੇਮੀ, ਦੂਰੋਂ ਦੂਰੋਂ ਆ ਕੇ।
ਲੱਗੇ ਵੇਖਣ ਨਵਾਂ ਤਜਰਬਾ, ਆਪਣਾ ਆਪ ਲੁਟਾ ਕੇ।
ਆਜ਼ਾਦੀ ਦੇ ਪੁਤਲੇ ਸਤਿਗੁਰ ਰਾਮ ਸਿੰਘ ਸਨ ਨੇਤਾ।
ਸ਼ਾਂਤ ਸਰੂਪ ਅਹਿੰਸਾਵਾਦੀ, ਰਾਜ ਨਿਤੱਗ ਤਤਵੇਤਾ।
ਜੋ ਸੰਦੇਸ਼ਾਂ ਬਾਪੂ ਦਿੱਤਾ ਪਹਿਲਾਂ ਉਨ੍ਹਾਂ ਸੁਣਾਇਆ।
ਐਪਰ ਨਹੀਂ ਕਿਸੇ ਤੋਂ ਸੁਣਿਆ ਖੁਦ ਹੀ ਫੁਰਨਾ ਆਇਆ।
ਜੋ ਇਨਾਂ ਦੇ ਝੰਡੇ ਹੇਠਾਂ, ਆਈ ਹਸਤੀ ਤਰ ਗਈ।
ਦੇਸ਼ ਕੌਮ ਦਾ ਪਿਆਰ ਪੈ ਗਿਆ, ਨਾਮ ਦੀ ਰੰਗਣ ਚੜ੍ਹ ਗਈ।
ਲੱਖਾਂ ਸਿੱਖ ਇਕੱਠੇ ਹੋ ਗਏ, ਕੁਝ ਦਿਨਾਂ ਦੇ ਅੰਦਰ।
ਬੁੱਝੀਆਂ ਜੋਤਾਂ ਫਿਰ ਜਗ ਪਈਆਂ ਪਾਰਤ ਮਾਂ ਦੇ ਮੰਦਰ।
ਫਿਰਕੂ ਝਗੜਾ ਛੇੜਿਆ ਗੋਰੇ ਟੁੰਬ ਕੇ ਖ਼ੂਬ ਵਧਾਇਆ।
ਫੇਰ ਇਸੇ ਨੂੰ ਸਾਵ੍ਹੇਂ ਰਖ ਕੇ, ਸਖਤੀ ਨਾਲ ਦਬਾਇਆ।
ਇਕੋ ਦਿਨ ਪੰਜਾਬ ਸੱਠ ਪੁਤਲੇ, ਤੋਪਾਂ ਮਾਰ ਉਡਾਏ।
ਕੁਝ ਚਿਰ ਪਿਛੋਂ ਤੀਹ ਹੋਰ ਫੜ, ਫਾਂਸੀ ਤੇ ਲਟਕਾਏ।
ਸਤਿਗੁਰੂ ਰਾਮ ਸਿੰਘ, ਸਿੰਘ ਸੂਬੇ ਫੜ ਬਰ੍ਹਮਾ ਨੂੰ ਘੱਲੇ।
ਨਾਲ ਉਨ੍ਹਾਂ ਕੀ ਬੀਤੀ ਉਥੇ ਹੁਣ ਤਕ ਪਤਾ ਨਾ ਚੱਲੇ ?

# ਇਕੋ ਮੰਗ

(ਵਲੋਂ ਸ੍ਰੀ ਮਾਨ ਮਹੰਤ ਗੁਰਬਖ਼ਸ਼ ਸਿੰਘ ਜੀ ਸੇਵਾ ਪੰਥੀ
ਅਡਣਸ਼ਾਹੀ ਕਟੜਾ ਕਰਮ ਸਿੰਘ ਅੰਮ੍ਰਿਤਸਰ)

ਆਈ ਹੈ ਬਸੰਤ ਆਈ, ਪੈਗ਼ਾਮਨਵਾਂ ਲਿਆਈ।
ਹੈ ਨੂਰ ਜਿਦ੍ਹੇ ਅਗੇ ਨਸ ਵਗੀ ਏ ਕੁਲ ਸਿਆਹੀ।
ਜੀਵਨ ਹੈ ਜਗਾ ਦਿੱਤਾ ਹੈ, ਖੇੜਾ ਖਿੜਾ ਦਿੱਤਾ।
ਬਨਰਾਇ ਦੀ ਸੁੰਦਰਤਾ ਚੌਂ ਫੇਰ ਹੈ ਉਮਡਾਈ।
ਸੁਗੰਧ ਪਸਰ ਗਈ, ਅਰਸ਼ਾਂ ਅਤੇ ਫਰਸ਼ਾਂ ਤੇ।
ਗੁੰਜਾਰ ਛੋਹੀ ਭੋਰਾਂ ਹੈ, ਕੂ ਕੂ ਹੈ ਕੋਇਲ ਲਾਈ।
ਸੁਲਤਾਨ ਕਿਸੇ ਸੰਦੀ ਆਮਦ ਦਾ ਹੈ ਚਰਚਾ,
ਕੁਦਰਤ ਹੈ ਸਜੀ ਫਬੀ ਬਿਸਮਾਈ ਹੈ ਲੋਕਾਈ।
ਅਵਤਾਰ ਮੁਹਬੱਤ ਦਾ, ਸਾਕਾਰ ਸੁੰਦਰਤਾ ਦਾ,
ਤਕੋ ਅਹੁ ਆ ਗਿਆ ਜੇ, ਕਦਮਾਂ ਦੇ ਤਾਈਂ ਚਾਈ।
ਨੈਣਾਂ ਚੋਂ ਪਿਆਰਾਂ ਦੀ, ਫੋਹਾਰ ਹੈ ਪਈ ਪੈਂਦੀ।
ਹਰਿਕ ਦਾ ਹਿਤੂ ਹੈ ਇਹ ਹਰਿਕ ਦਾ ਸਗਾ ਭਾਈ।
ਗਲ ਨਾਲ ਲਗਾਂਦਾ ਏ, ਜੁਗਾਂ ਦੇ ਵਿਛੁੰਨਿਆਂ ਨੂੰ,
ਬਖਸ਼ਸ਼ ਏਸ ਬਦਲ ਸਚ ਮੁੱਚ ਬਖਸ਼ਸ਼ ਦੀ ਝੜੀ ਲਾਈ।
ਇਕ ਬਖਸ਼ ਮੰਗ ਬਖਸ਼ਸ਼ ਏਧਰ ਵੀ ਨਜ਼ਰ ਕਰਨੀ,
ਚਾ ਨਾਮ ਕਣੀ ਬਖਸ਼ੋ, ਹੇ ਸੋਹਣਿਆਂ ਦੇ ਸਾਈਂ।

# ਹੋਊਗਾ ਦਰਸ ਕਦ ਚੀਨੀ ਵਾਲੀ ਕੰਤਾ ਦਾ

(ਵਲੋਂ ਭਾਈ ਪੂਰਨ ਸਿੰਘ ਜੀ "ਰਾਇ", ਕਲਕਤਾ)

ਪੀਰ ਤੇ ਫਕੀਰ ਸਾਰੇ ਦੇਵਤੇ ਮਨਾਇ ਥੱਕੀ,
ਚੂਰਮਾਂ ਭੀ ਵੰਡ ਦਿੱਤਾ ਵੀਰ ਹਨਵੰਤ ਦਾ।
ਜੇਹਚੜੀ ਆਸ ਉਤੇ ਅਜ ਫੁੱਲ ਫੁੱਲ ਬੈਠਦੀ ਸੀ,
ਉਹ ਭੀ ਬੀਤ ਗਿਆ ਸੋਹਣਾਂ ਦਿਵਸ ਬਸੰਤ ਦਾ।
ਰਾਤ ਦਿਨ ਸਦਾ ਹੀ ਪਿਆਰੇ ਦੀ ਉਡੀਕ ਵਿਚ,
ਲੱਖ ਲੱਖ ਸ਼ੁਕਰ ਮਨਾਵਾਂ ਭਗਵੰਤ ਦਾ।
ਦੇਵਾਂ ਧਨ ਮਾਲ "ਰਾਏ" ਦਸ ਆਨਜੂਮੀ ਆਂਵੇ
ਹੋਊਗਾ ਦਰਸ ਕਦੋਂ ਚੀਨੀ ਵਾਲੇ ਕੰਤ ਦਾ।

# ਗਜ਼ਲ

(ਵਲੋਂ ਪੂਰਨ ਸਿੰਘ ਰਾਏ ਕਲਕਤਾ)

ਐ ! ਚੀਨੀ ਵਾਲਿਆਂ ਮਾਹੀਆਂ ਕਰਾਂ ਕੀ ਆਪ ਦੀ ਭੇਟਾ,
ਜੋ ਪੱਲੇ ਪਿਆਰ ਦੀ ਪੂੰਜੀ ਸੀ ਉਹ ਆਪਨੀ ਲੁਟਾ ਬੈਠਾ।
ਨ ਫ਼ਲ ਫੁਲ ਬਾਗ ਦੇ ਅੰਦਰ ਖਿਜਾਂ ਨੇ ਸਾੜਿਆ ਐਸਾ,
ਬਨਾਵਾ ਪੁਸ਼ਪ ਮਾਲਾ ਕੀ ? ਚਮਨ ਅਪਨਾ ਸੁਕਾ ਬੈਠਾ।
ਮਚਲਦੇ ਗੀਤ ਸੀਨੇ 'ਚਿ ਕਰਾਂ ਕੀ ਰਾਗਨੀ ਭੇਟਾ,
ਮੈਂ ਠੋਹਕਰ ਖਾਂ ਨਸੀਬਾਂ ਤੋਂ ਵੀਣਾ ਹੀ ਤੁੜਾ ਬੈਠਾ।
ਮੈਂ ਜਿਸ ਨੂੰ ਨਾਲ ਰੀਝਾਂ ਦੇ ਮਰ-ਮਰਕੇ ਬਣਾਇਆ ਸੀ,
ਉਹ ਸੁੰਦਰ ਆਸ਼ਿਆਨੇ ਨੂੰ ਹਥੀਂ ਆਪਣੀ ਜਲਾ ਬੈਠਾ।
ਮੇਰੀ ਗੁਲਜ਼ਾਰ ਦੇ ਅੰਦਰ ਸਯਾਦਾਂ ਲਾਲਿਆ ਡੇਰਾ,
ਅਧੂਰੇ ਰਹਿ ਗਏ ਨਗੇ ਮੈ ਬੁਲਬੁਲ ਹੀ ਉਡਾ ਬੈਠਾ।
ਮੈ ਜੋ ਕੁਝ ਲੈ ਕੇ ਆਇਆ ਹਾਂ, ਨਾ ਗੰਢੜੀ ਫੋਲ ਤੂੰ ਮੇਰੀ,
ਅੱਜ ਭੁੱਲਾ ਭੱਟਕਿਆ "ਰਾਏ" ਤੇਰੀ ਸਰਦਲ ਤੇ ਆ ਬੈਠਾ।

# ਨਾਮਧਾਰੀ ਸ਼ਹੀਦਾਂ ਦੀ ਯਾਦ

(ਵਲੋਂ ਤਿਰਲੋਚਨ ਸਿੰਘ ਜੀ ਪੰਜਾਬੀ ਸਾਹਿਤ ਸਭਾ ਅੰਮ੍ਰਿਤਸਰ)

ਜੱਦ ਹਡੀ ਸੁਟੀ ਗਊ ਦੀ ਕਾਂ ਵਿੱਚ ਪ੍ਰਕਰਮਾਂ।
ਉਹ ਵੇਖੀ ਸਿੰਘਾਂ ਸੂਰਿਆਂ ਦਿਲ ਫਿਰ ਗਿਆ ਵਰਮਾ।
ਜਿਉ ਨਕਸ਼ਾ ਲੰਕਾ ਸ਼ਹਿਰ ਦਾ ਸੋਚੇ ਵਿਸ਼ਕਰਮਾ।
ਇਉਂ ਮੀਟਿੰਗ ਕੀਤੀ ਚਵਾਂ ਨੇ ਬਹਿਕੇ ਵਿਚ ਹਰਮਾਂ।
ਵੇਲੇ ਬੁਚੜ ਇਸਤਰ੍ਹਾਂ ਜਿਓਂ ਵਿਲਦਾ ਨਰਮਾਂ।
ਰਖੀਂ ਸਤਿਗੁਰ ਰਾਮ ਸਿੰਘ ਸਿੰਘਾਂ ਦੀਆਂ ਸ਼ਰਮਾਂ।

ਪ੍ਰਿਥਮ ਭਗੌਤੀ ਸਿਮਰ ਕੇ ਬੋਲੇ ਜੈਕਾਰੇ।
ਇਉਂ ਤਲਵਾਰਾਂ ਚਲੀਆਂ ਜਿਉਂ ਚਲਦੇ ਆਰੇ।
ਸੁਕੇ ਕੱਢਣ ਜਿਸਮ ਚੋਂ ਖੰਡੇ ਦੇ ਧਾਰੇ।
ਚਲਦੇ ਵਾਂਗਰ ਚਕਰਾਂ ਡਿਗਦੇ ਅੰਗਿਆਰੇ।
ਵਢੇ ਬੁਚੜ ਧਰਤ ਤੇ ਅੰਬਾਰ ਉਸਾਰੇ।
ਵਢਣ ਵਿਚ ਵਸਾਖ ਦੇ ਜਿਉਂ ਖੇਤ ਮੁਜਾਰੇ।
ਡਿਗਦੇ ਬੁਚੜ ਜਿਮੀਂ ਤੇ ਜਿਉਂ ਢਠਦੇ ਢਾਰੇ।
ਸੋਧੇ ਵੈਰੀ ਖਾਲਸੇ ਹੱਥ ਲਾ ਕਰਾਰੇ।

ਆਖਰ ਸੋਚਾਂ ਸੋਚੀਆਂ ਸਿੰਘਾਂ ਸ੍ਰਦਾਰਾਂ।
ਜਾਂ ਕੁਤਵਾਲੀ ਪੁਲਸ ਤੋਂ ਖੋਹੀਆਂ ਤਲਵਾਰਾਂ।
ਬੀਲ੍ਹਾ ਸਿੰਘ ਤੇ ਫਤੇ ਸਿੰਘ ਮਾਰਨ ਲਲਕਾਰਾਂ।
ਦਬੇ ਬੁਚੜ ਜਾ ਕੇ ਜਿਉ ਬਾਜ ਗਟਾਰਾਂ।
ਚਲਣ ਵਾਂਗ ਫੁਹਾਰਿਆਂ ਲਾਸ਼ਾਂ ਚੋਂ ਧਾਰਾਂ।
ਇਉਂ ਮੌਤ ਵਿਆਹੀ ਖਾਲਸੇ ਜਗ ਤੁਰੀਆਂ ਵਾਰਾਂ।

ਲਹਿਣਾ ਸਿੰਘ ਲਲਕਾਰਕੇ ਚੰਡੀ ਚਮਕਾਈ।
ਹਾਕਮ ਸਿੰਘ ਨੇ ਆਪਣੀ ਤਾਕਤ ਅਜ਼ਮਾਈ।
ਉਹ ਬੁਚੜਖਾਨੇ ਫਿਰ ਗਏ ਜਿਉਂ ਪੂਣ ਸਲਾਈ।
ਪੁਣ ਪੁਣ ਪੀਵਣ ਰਤ ਨੂੰ ਕਲ ਅਰਸ਼ੋਂ ਆਈ।
ਹੋਈਆਂ ਲਾਲ ਭਗੌਤੀਆਂ ਮੂੰਹ ਸੁਰਖੀ ਲਾਈ।
ਜਿਉਂ ਲੌਹੜੀ ਵਿਚ ਕਵਾਰੀਆਂ ਹਥ ਮਹਿੰਦੀ ਲਾਈ।

ਨਾਮਧਾਰੀਏ ਜੰਗ ਵਿਚ ਨਾ ਥਿੜਕੇ ਡੋਲੇ।
ਵੇਖੀਆਂ ਗਊਆਂ ਜੂੜੀਆਂ ਹੋਏ ਅਗ ਬਗੋਲੇ।
ਉਨ੍ਹਾਂ ਸੋਧੇ ਬਦਲ ਇਸਤਰ੍ਹਾਂ ਟੋਲੇ ਦੇ ਟੋਲੇ।
ਲਾਸ਼ਾਂ ਪਈਆਂ ਧਰਤ ਤੇ ਜਿਉਂ ਪਏ ਭੜੋਲੇ।
ਲਈ ਮਾਰੇ ਗਭਰੂ ਕਰੜ ਝੱਟ ਕਈ ਬੁਢੇ ਖੋਲ।
ਉੱਤੇ ਰੂਹ ਅਕਾਸ਼ ਨੂੰ ਛੜ ਚਲੀ ਚੋਲੇ।
ਟੋਟੇ ਕਰਕੇ ਥੜਾਂ ਦੇ ਨੋਕਾਂ ਤੇ ਤੋਲੇ।
.......ਗਿਰਦੀਆਂ ਇਸਤਰਾਂ ਜਿਉਂ ਫਿਰਨ ਵਿਚੋਲੇ।
ਹੁਣ ਜੀ ਭਿਖਾਣੇ ਭਜ ਗਏ ਕੁਝ ਧਰਤੀ ਰੋਲੇ।
ਬਦਲ ਕਹਿਣ ਕਲੇਰ ਦੇ ਹਥ ਨਹੀਂ ਜੇ ਪੋਲੇ।

.....ਕਢੇ ਬੁਚੜਖਾਨਿਓਂ ਗਊਆਂ ਤੇ ਵਛੇ।
ਛਟਦੇ ਮਾਰੇ ਛੁਰੀ ਤੋਂ ਹਰਨਾਂ ਵਾਂਗ ਨਸੇ।
ਹੁਣ ਰਹਿ ਗਏ ਬੁਚੜ ਸਹਿਕਤੇ ਬੰਨ੍ਹ ਮੁਸ਼ਕਾਂ ਕਸੇ।
ਆਪ ਚਲੇ ਗਏ ਪਿੰਡਾਂ ਨੂੰ ਕੋਈ ਪਤਾ ਨਾ ਦਸੇ।
ਸ਼ਰਨ ਗਏ ਸਤਿਗੁਰਾਂ ਦੀ ਗੁਰ ਖਿੜ ਖਿੜ ਹਸੇ।
ਬੂਟੇ ਸਿੰਘ ਜਾ ਕੇ ਫਾਂਸੀ ਦੇ ਰੱਸ।

ਤੁਰ ਪਏ ਸਿੰਘ ਪੰਜਾਬ ਨੂੰ ਕਰ ਵਡੇ ਜੇਰੇ।
ਅਜਲੇ ਅਜਲੀ ਪਹੁੰਚ ਗਏ ਕਰ ਪੰਧ ਲੰਬੇਰੇ।
ਹਾਜਰ ਹੋ ਗਏ ਆ ਕੇ ਉਹ ਆਪ ਸਵੇਰੇ।
ਮੌਤ ਸਜਾਵਾਂ ਮਿਲ ਗਈਆਂ ਪਿਆ ਸ਼ੋਰ ਚੁਫੇਰੇ।
ਹਥੀਂ ਆਪ 'ਕਲੇਰ' ਨੇ ਸੀ ਬਧੇ ਸੋਹਣੇ।
ਉਨ੍ਹਾਂ ਮੌਤ ਵਿਆਹੀ ਆਣਕੇ ਤੇ ਲੈ ਲਏ ਫੇਰੇ।

# ਖਾਤਰ ਵਤਨ, ਬੇਵਤਨ ਹੋ ਜਾਇ ਕਿਹੜਾ ?

(ਵਲੋਂ ਸ੍ਰੀ ਮਾਨ ਗਿਆਨੀ ਸਰਦਾਰਾ ਸਿੰਘ ਜੀ "ਯੂਥਪ")

ਮੋਹ ਨੀਂਦ ਅਗਯਾਨ ਦੇ ਦੱਬਿਆਂ ਨੂੰ, ਹੋਕਾ ਗਯਾਨ ਦਾ ਮਾਰ ਜਗਾਣ ਆਏ।
ਚਿਰ ਵਿਛੜੇ ਗੇੜ ਚੌਰਾਸੀਆਂ ਜੋ, 'ਸ਼ਬਦ' ਗੁਰੂ ਦੇ ਨਾਲ ਮਿਲਾਣ ਆਏ।
ਭਰਮ ਭੂਤ ਤੇ ਪਾਪ ਸੰਤਾਪ ਨਿਸਚਤ, ਤਾਣ ਬਾਣ ਕਮਾਣ ਉਡਾਣ ਆਏ।
ਨਾਮ ਦਾਨ ਅਸ਼ਨਾਨ ਦੀ ਦਾਤ ਲੈ ਕੇ, ਧੁਰ ਅਰਸ਼ ਤੋਂ ਪਰਮ ਨਿਧਾਨ ਆਏ।
ਮਹਿਰਮ ਰਾਜ਼ ਸਨ ਰਬੀ ਖਜਾਨਿਆਂ ਦੇ, ਜੱਗ ਆਪ ਨੂੰ ਸ਼ੁਧ ਸਰਵੱਗ ਆਖੇ।
ਦੇਹ ਧਾਰੀ ਨੂੰ ਆਖਣਾ ਗੁਰੂ ਮੰਦਾ, ਐਪਰ ਗੁਰੂ ਤੋਂ ਕੌਣ ਅਲੱਗ ਆਖੇ ?

ਉਚੀ ਅਣਖ ਵਾਲੇ, ਸਿਖੀ ਮਣਖ ਵਾਲੇ, ਵੀਰ ਵਿਛੁੜੇ ਗਲੀ ਮਿਲਾਣ ਵਾਲੇ।
ਗੋਰ, ਮੜੀ, ਮਸਾਣ, ਮੈਦਾਨ ਕਰਕੇ, ਜ਼ਾਤ ਪਾਤ ਦੀ ਝਾਤ ਮਿਟਾਣ ਵਾਲੇ।
ਬਾਣੀ ਤੇਜ ਖੰਡਾ, ਸੇਵਾ ਹਥ ਝੰਡਾ, ਮਨਮੱਤ ਦਾ ਤਖਤ ਉਲਟਾਣ ਵਾਲੇ।
ਜਗ ਜੌਹਰੀ ਫਿਰਣ ਅਨੇਕ ਭਾਂਵੇਂ, ਹੀਰਾ ਪਰਖਦੇ ਕੋਈ ਪਛਾਣ ਵਾਲੇ।
ਪਰੋਪਕਾਰ ਨੇ 'ਖੁਦੀ' ਜਾਂ ਜੁਦੀ ਕੀਤੀ, ਦਿਲੋਂ ਦੂਰ ਸਭ ਸੋਗ-ਸੰਤਾਪ ਹੋ ਗਏ।
ਮਹਿਮਾ ਸੰਤ ਦੀ ਵੇਦ ਨਾ ਜਾਣ ਸੱਕੇ, 'ਗੁਰੂ-ਗੁਰੂ' ਕਰਦੇ ਗੁਰੂ ਆਪ ਹੋ ਗਏ।

ਮਸਤ ਗੋਰ ਗੁਲਾਮੀ ਦੇ ਨਸ਼ੇ ਅੰਦਰ, ਬਾਝੋਂ ਆਪਦੇ ਟੁੰਬ ਜਗਾਏ ਕਿਹੜਾ ?
ਸ਼ਹੀਦੀ ਲਾੜਿਆਂ ਨੈਣਾਂ ਦੇ ਤਾਰਿਆਂ ਨੂੰ, ਲਾੜੀ ਮੌਤ ਦੇ ਨਾਲ ਪਰਨਾਏ ਕਿਹੜਾ ?
ਦੀਨਾਂ ਵਾਸਤੇ ਦੁਖੇੜੇ ਕੌਣ ਝੱਲੇ ? ਖਾਤਰ ਵਤਨ ਬੇਵਤਨ ਹੋ ਜਾਏ ਕਿਹੜਾ ?
ਦੇਣਾ ਹੋਰਾਂ ਨੂੰ 'ਮਰਨ' ਉਪਦੇਸ਼ ਸੌਖਾ, ਮਰ ਜੀਵੜਾ ਹੋਇ ਦਿਖਾਏ ਕਿਹੜਾ ?
ਅਜ ਲੋੜ ਸਾਨੂੰ ਤੇਰੇ ਮਿਸ਼ਨ ਦੀ ਏ, ਵੱਲ ਵਤਨ ਦੇ ਕਰੀਂ ਖਿਆਲ ਛੇਤੀ!
ਸੇਵਕ ਸਹਿਕਦੇ 'ਹਰੀ' ਵਿਜੋਗ ਅੰਦਰ, ਭੈਣੀ ਵਾਲਿਆ ! ਦਰਸ ਦਖਾਲ ਛੇਤੀ!

ਬੱਲ ਸੱਚ ਦਾ ਏ, ਜੇਕਰ ਅੱਜ ਆਵੇਂ, ਜਿੰਦ ਹੁਕਮ ਤੋਂ ਘੋਲ ਘੁਮਾ ਦਈਏ !
'ਦੀਨ-ਦਯਾਲ' ਸਿਰ-ਤਾਜ ਟਿਕਾ ਦਈਏ, ਜੋਰ ਜੁਲਮ ਦਾ ਤਖਤ ਉਲਟਾ ਦਈਏ !
'ਸਤਿ ਸ੍ਰੀ ਅਕਾਲ' ਗਜਾ ਕਰਕੇ, ਸੱਤੇ ਦੀਪ ਨੌਂ ਖੰਡ ਕੰਬਾ ਦਈਏ !
ਲਾਂਬ ਧਰਤ ਅਕਾਸ਼ ਨੂੰ ਲਾ ਦਈਏ, ਨਹੀਂ ਤਾਂ ਨਾਮ ਤੋਂ 'ਸਿੰਘ' ਹਟਾ ਦਈਏ !
ਹਾ ਹਾ ਕਾਰ ! ਅਪਾਰ ਸੰਸਾਰ ਮੱਚੀ, ਦਖੀ ਦੀਨਾਂ ਦੀ ਸੁਨਣ ਪੁਕਾਰ ਆ ਜਾ !!
ਰਮਣ ਵਾਲਿਆ ਸੱਭ ਦੇ ਰਿਦ ਅੰਦਰ ! 'ਰਾਮ' ਰੂਪ ਹੋ ਸਿੰਘ 'ਸਰਦਾਰ' ਆ ਜਾ !!

# ਬਸੰਤੀ ਫੁੱਲ

(ਏਹ ਕਵਿਤਾ ਸ੍ਰੀਮਾਨ 'ਰਣਜੀਤ ਖੜਗ' ਜੀ ਨੇ ਦਿਲੀ ਵਿਖੇ ਬਸੰਤ ਉਤਸਵ ਸਮੇਂ ਪੜੀ, ਸਾਧ ਸੰਗਤ ਵਲੋਂ ਆਪ ਨੂੰ ਸੋਨੇ ਦਾ ਤਗਮਾ ਇਨਾਮ ਮਿਲਿਆ)

ਮੌਸਮ ਖਿਜ਼ਾਂ ਸੀ ਆ ਗਿਆ।
ਗੁੰਚਾ ਵੀ ਸੀ ਕੁਮਲਾ ਗਿਆ।
ਹਰ ਫੂਲ ਸੀ ਮੁਰਝਾ ਗਿਆ।
    ਸਿੱਖੀ ਦੇ ਸੋਹਣੇ ਬਾਗ ਦਾ।
    ਰਾਖਾ ਨਾ ਸੀ ਕੋਈ ਜਾਗਦਾ।
ਝੱਖੜ ਸੀ ਐਸਾ ਝੁਲਿਆ।
ਫਰਜ਼ ਹਰ ਕੋਈ ਭੁਲਿਆ।
ਇਹ ਬਾਗ਼ ਇਦਾਂ ਰੁਲਿਆ।
    ਪਤੇ ਹਰੇ ਤੇ ਪਤੀਆਂ।
    ਝਾੜ ਪਤਝੜ ਘਤੀਆਂ।
ਬੁਲਬੁਲਾਂ ਵੇਚਾਰੀਆਂ।
ਉਹ ਕਰਨ ਆਹੋ ਜ਼ਾਰੀਆਂ।
ਜਿਗਰਾਂ ਤੇ ਚਲਣ ਆਰੀਆਂ।
    ਬ੍ਰਿਹੋਂ ਦੀ ਆਤਸ਼ ਭੁੰਨੀਆਂ।
    ਸਾਈਂ ਦੇ ਦਰ ਤੇ ਰੁੰਨੀਆਂ।
ਉਸ ਜੋਤ ਨੇ ਸਿਰ ਚੁਕਿਆ।
ਜਾਂ ਆਜਜ਼ਾਂ ਨੂੰ ਤਕਿਆ।
ਨਾਂ ਤਕ ਕੇ ਜਰ ਸਕਿਆ।
    ਮਿਹਰਾਂ ਤੇ ਝਟ ਓਹ ਆ ਗਈ।
    ਰਹਿਮਤ ਦੀ ਵਰਖਾ ਪਾ ਗਈ।

ਮਿਟ ਗਏ ਆਜਾਰ ਨੇ।
ਖੁਸ਼ੀਆਂ ਦੇ ਸਭ ਆਸਾਰ ਨੇ।
ਮੁੜ ਖਿੜ ਪਏ ਗੁਲਜ਼ਾਰ ਨੇ।
    ਦੁਖਾਂ ਦੀ ਬਸ ਹੁਣ ਅੰਤ ਏ।
    ਜਾਂ ਆ ਗਈ ਬਸੰਤ ਏ।
ਗੁਚਾ ਖਿੜ ਖਿੜ ਕੇ ਹੋਇਆ।
ਹੱਸ ਹੱਸ ਕੇ ਉਸ ਨੇ ਦਸਿਆ।
ਲੂੰ ਲੂੰ 'ਚ ਮੇਰੇ ਧਸਿਆ।
    ਸੁਖਾਂ ਦਾ ਸੀ ਪੈਗਾਮ ਉਹ।
    ਆਸਾਂ ਦਾ ਸੀ ਅੰਜਾਮ ਉਹ।
ਔਹ ਰਾਮ ਸਿੰਘ ਜੀ ਆ ਗਏ।
ਔਹ ਆ ਗਏ ਔਂ ਆ ਗਏ।
ਮੋਇਆਂ 'ਚ ਜੀਵਨ ਪਾ ਗਏ।
    ਹੁਣ ਪਰਾਂ ਹੇਠੋਂ ਚੁੰਝ ਕਢ।
    ਸੁਟੇ ਨੇ ਤੇਰੇ ਫਾਹ ਵਢ।
ਐ ਬੁਲਬੁਲ ਬੇਜਾਰ ਹੈ।
ਤੜ ਗਫਲਤਾਂ ਹੁਸ਼ਿਆਰ ਹੈ।
ਪਰਵਾਜ਼ ਨੂੰ ਤੱਯਾਰ ਹੈ।
    ਤੈਨੂੰ ਇਹ ਫਰਸ਼ੇ ਚਾਣਗੇ।
    ਤੇ ਅਰਸ਼ ਤੇ ਪਹੁੰਚਾਣਗੇ।

# ਪੂਰਨ ਪੁਰਖ ਦਾ ਅਵਤਾਰ

(ਵਲੋਂ ਪ੍ਰਸਿੱਧ ਹਿੰਦੀ ਕਵੀ ਸ੍ਰੀ ਯੁਤ ਰਾਮ ਅਵਤਾਰ 'ਨਾਇਕ' ......ਸਿਆਮ )

ਗੁਰ ਅਰ ਗੋਵਿੰਦ ਆਨੰਦ ਕੰਦ ਦੂੰਦ ਹਰਨ,
ਕਰਣਾ ਸਕਲ ਕਾਰਜ ਚਰਨੋਂ ਮੈਂ ਸ਼ਕਤੀ ਹੈ।
ਏਕ ਸਿਰਜਨ ਹਾਰ, ਏਕ ਸਿਖਸ਼ਾ ਦੇ ਪਾਰ ਕਰਤ,
ਹਰਤ ਤ੍ਰੈਈ ਤਾਪ ਕੋ ਬਖਾਨਤ ਬੇਦ ਪਕਤੀ ਹੈ।
ਦੇਊ ਗੁਣਾ ਗਾਰ ਸੰਸਾਰ ਮੈਂ ਅਧਾਰ ਸਭ ਕੇ,
ਦਯਾਸਾਗਰ, ਭਗਤ ਵਤਸਲ ਜਾਨਤ ਸਭ ਵਯਕਤੀ ਹੈ।
ਮਨ ਬਚ ਕਾਇ ਜੋ ਜਾਇ ਸ਼ਰਨ ਸੇਵਾ ਕਰਨ,
ਗੋਬਿੰਦ ਤੇ ਅਨੰਤ ਫਲ ਦਾਇਕ ਗੁਰੂ ਭਗਤੀ ਹੈ।
ਸ੍ਰੀ ਗੁਰੂ ਨਾਨਕ ਦੇਵ, ਅੰਗਦ, ਅਮਰ ਦਾਸ ਜੀ,
ਰਾਮਦਾਸ ਅਰਜਨ ਦੇਵ ਦਿਵ ਕਾਰਜ ਕੀਨੇ ਹੈ।
ਗੁਰੂ ਹਰਿ ਗੋਬਿੰਦ, ਹਰਿ ਕ੍ਰਿਸ਼ਨ ਹਰਿ ਰਾਏ ਜੀ,
ਸ੍ਰੀ ਤੇਗ ਬਹਾਦਰ ਦੇਸ਼ ਹਿਤ ਬਲੀ ਦੀਨੇ ਹੈ।
ਅੰਮ੍ਰਿਤ ਛਕਾਇ ਗੁਰੂ ਗੋਬਿੰਦ ਸਿੰਘ ਜਥਾ ਕੋਈ,
ਗੁਰੂ ਬਾਲਕ ਸਿੰਘ ਭਗਵਤ ਭਗਤੀ ਚੀਨੇ ਹੈ।
ਸੰਮਤ ਅਠਾਰਾਂ ਸੈ ਬਹੁਤ ਮਾਘ ਪੰਚਮੀ ਕੋ,
ਪੁਰਖ ਅਕਾਲ ਅਵਤਾਰ ਆਪ ਲੀਨੇ ਹੈ।
ਦੇਸ਼ ਪੰਚਾਲ ਮੇਂ ਬਿਹਾਲ ਨਰ ਨਾਰ ਸਬੈ,
ਸੰਕਟ ਅਨੇਕਨ ਸਹਿ ਤ੍ਰਾਹਿ ਤ੍ਰਾਹਿ ਕਰਤੇ।
ਪਿਤਾ ਸੇ ਪੁਤ੍ਰ, ਭਾਈ ਭਾਈ, ਦਾਸ ਪਾਲਕ ਸੇ,
ਝਪਟ ਝਪਟ ਝਟਕਾ ਹਲਾਲੀ ਪੈ ਲਰਤੇ।
ਤਯਾਗ ਸ਼ੁੱਧ ਪੰਥ ਕੋ ਕੁਪੰਥ ਮੇਂ ਲਿਪਟਿ ਗਹਿ,
ਭੂਲੇ ਭਲੀ ਗੁਰੂ ਬਾਣੀ ਧਿਆਨ ਨ ਧਰਤੇ।

ਪ੍ਰਸਪਰ ਝਗਰਤੇ ਬਹਿ ਜਾਤਿ ਕੁਮਤਿ ਸਾਗਰ ਮੇਂ,
ਆਪ ਚੀਨੀ ਵਾਲੇ ਨੇ ਉਧਾਰ ਲੀਨੇ ਕਰਤੇ।
ਸਤਿਗੁਰੂ ਰਾਮ ਸਿੰਘ ਨਿਰਭਯ ਸਿੰਘ ਨਾਦ ਕਰ,
ਅਦਭੁਤ ਉਪਦੇਸ਼ ਦੈ ਹਿੰਸਾਂ ਤੇ ਹਟਾਏ ਹੈ।
ਗਯਾਨ ਗਰਮਾਂ ਸਿਖਾਏ ਸਮਝਾਏ ਧਰਮ ਹੋਣ ਕੇ,
ਸਵ ਕੋ ਵਟੋਰ ਗੁਰੂ ਬਾਣੀ ਕੇ ਵਤਾਏ ਹੈ।
ਸੁਮਾਰਗ ਪਰ ਲੇ ਆਯੇ ਮਾਸ ਮਦਰਾ ਕੋ ਛੁੜਾਏ,
ਨਾਮ ਕਰ ਲਾਏ ਨਾਮਧਾਰੀ ਕਹਾਏ ਹੈ।
ਠੀਕ ਸਮਯ ਆਪਕੇ ਵਚਾਏ ਜਾਤੀ ਦੇਸ਼ ਧ੍ਰਮ,
ਭ੍ਰਮ ਕੈ ਭਗਾਇ ਪੰਥ ਖਾਲਸਾ ਬਚਾਏ ਹੈ।

# ਜੁਗ ਪਲਟਾਊ

(ਵਲੋਂ ਸ੍. ਗੁਰਦਿੱਤ ਸਿੰਘ ਜੀ)

ਮੈਂ ........ ਹਾਂ, ਮੇਰਾ ਹਰ ਗੀਤ ਇਕ ਤਸਵੀਰ ਹੈ।
ਹਰ ਰੰਗ ਜਿਸਦਾ ਖ਼ੂਨ ਦਿਸਦਾ ਸੇਹਜ ਅੱਖ ਦਾ ਨੀਰ ਹੈ।
ਰੋਜ ਮੈਂ ਸੁਪਨੇ ਅਲੀਕਾਂ ਜਿੰਦਗੀ ਤੇ ਮੌਤ ਦੇ
ਇਹ ਮੇਰੇ ਦਿਲ ਦੀ ਹੈ ਦੌਲਤ, ਇਹ ਮੇਰੀ ਜਾਗੀਰ ਹੈ।
ਇਹ ਮੇਰੀ ਤਸਵੀਰ ਹੈ, ਤਾਰੀਖ ਦੇ ਉਸ ਬਾ..... ਦੀ।
....... ਉਹ ਹੈ ...ਰੂਹ ਜਾਂ ਪੰਜਾਬ ਦੀ।
ਤਾਰਿਆਂ ਦੇ ....... ਚੋਂ ਹੋਈ ਜੀਹਦੀ ਪਰਭਾਤ ਸੀ।
ਉਹਦਿਆਂ ਲੇਖਾਂ ਤੇ ਪੈ ਗਈ ਹਸਰਤਾਂ ਦੀ ਰਾਤ ਸੀ।
ਜਗਿਆ ਸੀ ਟਮ ਟਮਾਂ ਦਾ ਹਿੰਦ ਦਾ ਅੰਤਮ ਚਰਾਗ।
ਹੋਰ ਗੂਹੜਾ ਹੋ ਗਿਆ ਸੀ ਇਹਦੀ ਬਦਬਖਤੀ ਦਾ ਦਾਗ਼.
....... ਦੇ ਜੀਊਂਦੇ ਹੁਸਨ ਤੇ ਟੁਟੀ ਸੀ ਬਿਜਲੀ ਕਹਿਰ ਦੀ।
ਮੌਤ ਦਾ ਮਾਤਮ ਸੀ ਕਰਦੀ ਜ਼ਿੰਦਗੀ ਹਰ ਲਹਿਰ ਦੀ।
ਨ ਖੁਦਾ ਬੇਹੋਸ਼ ਸਨ ਬੇੜੀ ਭੰਵਰ ਵਿਚ ਬੇੜਕੇ।
ਸੀ ਬੈਠ ਗਏ ਸਾਕੀ ਸੂਰਾਹੀਆਂ ਤੇ ਪਿਆਲੇ ਤੋੜਕੇ।
ਸਹਿਮ ਗਈਆਂ ਸੀ ਬਹਾਰਾਂ ਬੁਲਬਲਾਂ ਹੋਈਆਂ ਉਦਾਸ।
ਆਣ ਕੀਤਾ ਸੀ ਹਜ਼ੂਰੀ ਬਾਗਾਂ ਵਿਚ ਨਾਗਾਂ ਨੇ ਵਾਸ।
ਸ਼ਹਿਰ ਵਿਚ ਡੁਬੀ ਹਵਾ ਬਣ ਫੁਲ ਅੰਗਿਆਰੇ ਗਏ।
ਪੰਜਾਬੀਆਂ ਦੀ ਅਣਖ ਨੂੰ ਕਈ ਡੰਗ ਸੀ ਮਾਰੇ ਗਏ।

ਜ਼ਿੰਦਗੀ ਦਾ ਉਸ ਵੇਲੇ ਮੁਸਕਰਾਣਾ ਪਾਪ ਸੀ।
ਚਹਿ ਚਹਾਣਾ ਪਾਪ ਸੀ, ਕੋਈ ਗੀਤ ਗਾਣਾ ਪਾਪ ਸੀ,
ਪੰਛੀਆਂ ਦਾ ਪਿੰਜਰਿਆਂ ਵਿਚ ਫੜ ਫੜਾਣਾ ਪਾਪ ਸੀ।
ਫਰਿਯਾਦ ਕਰਨਾ ਪਾਪ ਸੀ,
ਇਸ ਕੈਦੀਆਂ ਦੇ ਦੇਸ਼ ਨੂੰ ਆਜ਼ਾਦ ਕਰਨਾ ਪਾਪ ਸੀ।
ਜਾਗ ਉਠੀ ਉਸ ਵੇਲੇ, ਇਕ ਅਨੋਖੀ ਆਤਮਾ।
ਦਰਦ ਬਣਕੇ ਦਿਲ 'ਚ ਵਸਿਆ ਸੀ ਜੀਹਦੇ ਪ੍ਰਮਾਤਮਾ।
ਇਕ ਜ਼ਿੰਦਗੀ ਤੇ ਪੈ ਰਹੀ ਜਾਂ ਮੌਤ ਵਰਗੀ ਸ਼ਾਮ ਸੀ।

# ਚੀਨੀ ਵਾਲੇ ਦਾ ਆਨ ਅਵਤਾਰ ਹੋਇਆ

(ਵਲੋਂ ਸ੍ਰੀ ਮਾਨ ਸ੍ਰਦਾਰ ਸਾਧੂ ਸਿੰਘ ਜੀ ਸਾਬਿਰ)

ਪੈਕੇ ਰਾਜ ਹੰਕਾਰ ਦੇ ਮਦ ਅੰਦ੍ਰ, ਸਿਖੀ ਧਰਮ ਦੀ ਰੀਤ ਭੁਲਾਈ ਸੀ ਜਦ।
ਐਸ਼ ਇਸ਼ਰਤਾਂ ਵਿਚ ਸਰਦਾਰ ਲਗੇ, ਨਾਮ ਦਾਨ ਦੀ ਹੋਈ ਸਫਾਈ ਸੀ ਜਦ।
ਇਕ ਭੁਲਿਆ ਨਾਮ ਪ੍ਰਮਾਤਮਾ ਦਾ, ਦੁਖੀ ਭਜਨ ਬਿਨ ਹੋਈ ਲੁਕਾਈ ਸੀ ਜਦ।
ਗੁਰੂ ਗ੍ਰੰਥ ਦਾ ਕਰਨ ਪ੍ਰਕਾਸ਼ ਭੁਲੇ, ਸਿਖਾਂ ਸਿਖਾਂ ਦੀ ਅਲੱਖ ਮੁਕਾਈ ਸੀ ਜਦ।
ਸੁਖਾਂ ਵਿਚ ਪੈ ਹੁਕਮ ਦਸ਼ਮੇਸ਼ ਭੁਲਿਆ, ਭਾਈ ਭਾਈ ਦਾ ਵੈਰੀ ਸੰਸਾਰ ਹੋਇਆ!
ਧਰਤ ਦੁਖੀ ਹੋ ਫੇਰ ਪੁਕਾਰ ਕੀਤੀ, ਚੀਨੀ ਵਾਲੇ ਦਾ ਤਦ ਅਵਤਾਰ ਹੋਇਆ!
ਗਲ ਹੋਰ ਦੀ ਕੀ ਰੰਜੀਤ ਸਿੰਘ ਭੀ, ਹੋਇਆ ਪਤਤ ਤੇ ਖਾਲਸੇ ਡੰਨਿਆ ਸੀ।
ਫੂਲਾ ਸਿੰਘ ਅਕਾਲੀ ਨਾਮ ਰਸੀਏ, ਨਾਲ ਇਮਲੀ ਓਸਨੂੰ ਬੰਨਿਆ ਸੀ।
ਸਿਰ ਤੇ ਡਰਨਾ ਕਿਸੇ ਦਾ ਰਿਹਾ ਸੀ ਜਦ, ਤਾਂਹੀ ਰੈਹਤ ਮਰਯਾਦਾ ਨੂੰ ਭੰਨਿਆਂ ਸੀ।
ਸਿਖੀ ਸਿਦਕ ਭਰੋਸੇ ਵਿਚ ਕੋਈ ਪੂਰਾ, ਖੌਫ ਗੁਰੂ ਦਾ ਕਿਸੇ ਨ ਮੰਨਿਆਂ ਸੀ।
ਨਾਮ ਦਾਨ ਇਸ਼ਨਾਨ ਤੋਂ ਹੋਏ ਬ੍ਰਿਵੇ, ਬਾਣੀ ਨਾਲ ਨ ਕਿਸੇ ਪਿਆਰ ਹੋਇਆ!
ਦ੍ਵੈਤ ਈਰਖਾ ਵਿਚ ਵੇਖ ਸੜਦਿਆਂ ਨੂੰ, ਚੀਨੀ ਵਾਲੇ ਦਾ ਆਨ ਅਵਤਾਰ ਹੋਇਆ!
ਸਾਧ ਸੰਤ ਦਾ ਹੋਣ ਅਪਮਾਨ ਲਗਾ, ਧਰਮਸ਼ਾਲ ਦੀ ਰੌਣਕ ਕਾਫੂਰ ਹੋਈ।
ਬੀਰ ਸਿੰਘ ਜਿਹੇ ਸੰਤ ਬੇ ਦੋਸ਼ ਕੋਹੇ, ਦਯਾਂ ਖਾਲਸੇ ਤੋਂ ਉਕੀ ਦੂਰ ਹੋਈ।
ਭਾਈ ਭਾਈ ਨੂੰ ਵਢਕੇ ਖਾਣ ਲਗਾ, ਜ੍ਵਾਲਾ ਕ੍ਰੋਧ ਦੀ ਗਰਮ ਤਨੂਰ ਹੋਈ।
ਇਕੋ ਪਿਤਾ ਸੀ ਭਲਿਆ ਮੰਧ ਅੰਦ੍ਰ, ਧਰਤ ਵਲੋਂ ਜਾ ਅਰਜ ਹਜੂਰ ਹੋਈ।
ਕੋਈ ਭੇਜ ਸਾਈਆਂ ਦੁਖ ਹਰਨ ਵਾਲਾ, ਜਗ ਪਾਪਾ ਦਾ ਆਨ ਸ਼ਿਕਾਰ ਹੋਇਆ!
ਭਜਨ ਪ੍ਰੇਮ ਦੀ ਨਦੀ ਵਗਾਵਨੇ ਨੂੰ ਚੀਨੀ ਵਾਲੇ ਦਾ ਆਣ ਅਵਤਾਰ ਹੋਇਆ!
ਹਾਂ ਹਾਂ ਯਾਦ ਹੈ ਜੇ ਕਰ ਤੂੰ ਆਵਦਾਂ ਨ, ਦਯਾਂ ਧਰਮ ਦੀ ਜਗੋਂ ਸਫਾਈ ਹੁੰਦੀ।
ਸਿਖ ਪੰਥ ਦੀ ਸ਼ਾਨ ਨ ਕੈਮ ਰਹਿੰਦੀ, ਬਾਣੀ ਗੁਰਾਂ ਦੀ ਸਭਨਾਂ ਭੁਲਾਈ ਹੁੰਦੀ।
ਡਿਗੇ ਧਰਮ ਤੋਂ ਰਾਜ ਦਾ ਨਾਸ ਹੋਇਆ, ਭੁਲਦੇ ਰਬ ਨੂੰ ਨਰਕ ਭਰਾਈ ਹੁੰਦੀ।
ਸ਼ਾਂਤੀ ਸੁਖ ਨ ਦੇਖਣੇ ਵਿਚ ਔਂਦਾ, ਦੁਖ ਪਾਪਾਂ ਦੀ ਮਚੀ ਦਹਾਈ ਹੁੰਦੀ!
ਭੈਣੀ ਸਾਹਿਬ ਜੀ ਤੋਂ ਭਾਨ ਚਮਕਿਆ ਜਦ, ਦੂਰ ਪਾਪਾਂ ਦਾ ਧੁੰਧ ਗੁਬਾਰ ਹੋਇਆ!
ਕੇਵਲ ਇਕ ਅਕਾਲ ਜਪਾਨ ਖਾਨਰ, ਚੀਨੀ ਵਾਲੇ ਦਾ ਆਣ ਅਵਤਾਰ ਹੋਇਆ।

# ਅਜ ਚੀਨੀ ਵਾਲਾ ਆਇਆ ਏ

(ਵਲੋਂ ਸੰਤ ਸੇਵਾਦਾਸ ਜੀ ਮੁਕਤ ਪਤਲਿਆਨੀ ਜੇਡਾਲਾ ਲਾਇਲਪੁਰ)

ਜਟ ਦ੍ਵਾਪਰ ਤ੍ਰੇਤਾ ਲੰਘੇ ਸਨ –ਕਲਯੁਗ ਨੇ ਲੋਕੀਂ ਡੰਗੇ ਸਨ।
ਦਿਲ ਸਭ ਦੇ ਝੁਠੇ ਨੇ ਰੰਗੇ ਸਨ ਗਿਆ ਧਰਮ ਸੀ ਦੁਖੜੇ ਸੈਹ ਸੈਹ ਕੇ।
ਤਦ ਤੁਰਕ ਹਕੂਮਤ ਭਾਰੀ ਸੀ ਅਤਿ ਦੁਖੀ ਹੋਈ ਹਿੰਦ ਸਾਰੀ ਸੀ।
ਚੁਕ ਲੈਂਦੇ ਕੰਨਿਆਂ ਨਾਰੀ ਸੀ ਕਰਦੇ ਸਨ ਜ਼ੁਲਮਤ ਗੈਹ ਗੈਹ ਕੇ।
ਤਦ ਦਸਮਾ ਗੁਰੂ ਕਹਾਇਆ ਤੂੰ ਜ਼ੁਲਮਾਂ ਨੂੰ ਠੱਲ ਚਾ ਲਾਇਆ ਤੂੰ।
ਸੁਤਿਆਂ ਨੂੰ ਆ ਜਗਾਇਆ ਤੂੰ, ਨੀਤੀ ਦੀਆਂ ਚਾਲਾਂ ਕੈਹ ਕੈਹ ਕੇ।
ਤੁਧ ਗਏ ਪਿਛੋਂ ਏਹ ਚਾਲ ਹੋਈ, ਛੱਡ ਧੀਰ ਧਰਾ ਬੇਹਾਲ ਹੋਈ।
ਆਦੇਖ ਜੋ ਮੇਰੇ ਨਾਲ ਹੋਈ, ਹੁਣ ਜਾਨ ਬਚੇ ਨਾ ਸ਼ੈਹ ਸ਼ੈਹ ਕੇ।
ਹੋਈ ਸ਼ੰਕਰ ਵਰਨ ਸ਼ੁੱਧ ਭੁਲੀ ਹੈ ਆ ਜ਼ੁਲਮ ਹਨੇਰੀ ਝੁੱਲੀ ਹੈ।
ਨਾ ਝੁੱਲੀ ਹੈ ਨ ਜੁਲੀ ਹੈ, ਮੁਕ ਚੱਲੀ ਦੁਨੀਆਂ ਖੈਹ ਖੈਹ ਕੇ।
ਜੱਗ ਹਾਹਾ ਕਾਰ ਬੌਹ ਮੱਚੀਏ, ਕੋਈ ਸੁਣਦਾ ਗੱਲ ਨ ਸੋਚੀਏ।
ਹੋਏ ਖਚੀਏ ਨ ਬੱਚੀ ਏ, ਗਊਆਂ ਨੂੰ ਮਾਰਨ ਗੈਹ ਗੈਹ ਕੇ।
ਧਰ ਰੂਪ ਬਰਾਗਣ ਧਾਰਾ ਏ, ਸ਼ਿਵ ਇੰਦ੍ਰ ਬ੍ਰਹਮ ਪੁਕਾਰਾਏ।
ਆ ਮੱਲਿਆ ਤੇਰਾ ਦਵਾਰਾ ਏ, ਤੱਪ ਕਰਦੇ ਭੁਖੇ ਰੈਹ ਰੈਹ ਕੇ।
ਤੱਤ ਵੇਤੇ ਸੰਤ ਫਕੀਰ ਸੀ ਜੋ, ਦਿਲ ਹਿੱਲੇ ਬੜੇ ਗੰਭੀਰ ਸੀ ਜੋ।
ਉਨ੍ਹਾਂ ਲਏ ਸੁਕ ਸਰੀਰ ਸੀ ਜੋ, ਪਰਬਤ ਦੀ ਕੁਖੇ ਬੈਹ ਬੈਹ ਕੇ।
ਬਿਨੇ ਕੀਤੀ ਰੱਲ ਬ੍ਰੈਹਮੰਡ ਸੀ ਜੋ, ਛੱਡ ਆਪਾ ਸੁਣੀ ਅਖੰਡ ਸੀ ਜੇ।
ਆ ਕਰੂ ਆਜ਼ਾਦ ਅਖੰਡ ਸੀ ਜੋ ਇਉਂ ਧੀਰਜ ਦਿੱਤੀ ਕੈਹ ਕੈਹ ਕੇ।
ਬਸੰਤ ਪੰਚਮੀਂ ਆਈ ਸੀ, ਸੱਭ ਸੁਰਾਂ ਵੀ ਨਜ਼ਰ ਟਕਾਈ ਸੀ।
ਭੂਮੀ ਸ਼ਿੰਗਾਰ ਸੁਹਾਈ ਸੀ, ਪੰਛੀ ਹਨ ਗੌਂਦੇ ਚੈਹ ਚੈਹ ਕੇ।
ਅੱਜ ਭੈਣੀ ਸਾਹਿਬ ਸੁਹਾਯਾ ਏ, ਗੁਰ ਚੀਨੀ ਵਾਲਾ ਆਯਾ ਏ।
ਸ਼ੁਭ ਰਾਮ ਮਰਗੇਸ਼ ਕਹਾਯਾ ਏ, ਕਰ ਮੁਕਤ ਬੰਦਨਾ ਢਹਿ ਢਹਿ ਕੇ।

# ਨਾਨਕ ਹੀ ਗੁਰੂ ਪੇਟਾ ਤਾਨਾ ਹੈ

(ਵਲੋਂ ਸ੍ਰ. ਲਾਲ ਸਿੰਘ ਜੀ ਸਕੱਤ੍ਰ ਅਕਾਲੀ ......ਵਰਨ ਜਿਲਾ ਸ਼ੇਖੂਪੁਰਾ)

(ਕਬਿਤ) ਅੱਜ ਦੀ ਬਹਾਰ ਸੋਹਨੀ ਮੋਹਨੀ ਜੀਆ ਜੰਤ ਤਾਂਇ,
ਸੁਕੀ ਹੋਈ ਬਨਾਸਪਤੀ ਹਰੀ ਭਰੀ ਕਰਨ ਵਾਲੀ।
ਮੋਤੀਆ ਗੁਲਾਬ ਗੈਂਡਾ ਖਿਲੀ ਗੁਲਜਾਰ ਸੋਹਨੀ,
ਬੋਲਦੇ ਬਸੰਤ ਪੈਛੀ ਮੁਦਤਾ ਕਰਨ ਵਾਲੀ।
ਅੰਜ ਦੇ ਦਿਹਾੜੇ ਹੀ ਸੁਭਾਗ ਭਰੀ ਪੰਚਮੀ ਨੂੰ,
ਸ਼ਾਂਤ ਭਰੀ ਜੋਤ ਆਈ ਚਾਂਨਨਾ ਕਰਨ ਵਾਲੀ।
ਪਾਪੀਆਂ ਦੇ ਤਾਰਨ ਕੁਰੀਤੀਆਂ ਉਖਾਰਨ ਨੂੰ,
ਸੇਵਕਾਂ ਉਬਾਰਨ ਕਲੇਸ਼ਾਂ ਨੂੰ ਹਰਨ ਵਾਲੀ।
ਪਰਮ ਪਵਿੱਤਰ ਪ੍ਰਸ਼ੋਤਮ ਅਲਾਹੀ ਜੋਤ,
ਪਰ ਉਪਕਾਰੀ ਬਾਬਾ ਰਾਮ ਸਿੰਘ ਆਏ ਅਜ।
ਗੁਰ ਮਰਯਾਦਾ ਨਵੇਂ ਸਿਰ ਸੁਰਜੀਤ ਕੀਤੀ,
ਸੁਤੇ ਅਗਯਾਨ ਨੀਂਦ ਝੂੰਨ ਕੇ ਜਗਾਏ ਅਜ।
ਈਰਖਾ ਦਵੈਤ ਕਾਮ ਕਰੋਧ ਦੇ ਨਿਵਾਰਨ ਨੂੰ,
ਸ਼ੁਭ ਉਪਦੇਸ਼ ਦੇ ਕੇ ਸੇਵਕ ਤਰਾਏ ਅਜ।
ਸਾਡੇ ਵਲੋਂ ਨਾਮਧਾਰੀ ਵੀਰਾਂ ਨੂੰ ਵਧਾਈ ਹੋਵੇ,
ਨਾਮਧਾਰੀ ਪੰਥ ਦੇ ਰਚਨ ਹਾਰ ਆਏ ਅਜ।
ਸ੍ਰੀ ਗੁਰੂ ਨਾਨਕ ਦੇ ਨਾਮ ਲੇਵਾ ਪ੍ਰਾਨੀਆਂ ਨੂੰ,
ਮਿਲਕੇ ਅਕੱਠੇ ਇਸ ਪੁਰਬ ਨੂੰ ਮਨਾਣਾ ਚਾਹੀਯੇ।
ਮੈਤਰੀ ਪ੍ਰੇਮ ਤੇ ਪਿਆਰ ਦਾ ਪ੍ਰਭਾਵ ਪਾ ਕੇ,
ਵੈਰ ਤੇ ਵਿਰੋਧ ਗੁਸੇ ਗਿਲੇ ਨੂੰ ਹਟਾਨਾ ਚਾਹੀਯੇ।
ਪਾਇ ਗਲਵਕੜੀ ਤੱਕੜੀ ਦੇ ਤੋਲ ਵਾਂਙੂੰ,
ਨੀਵਾਂ ਉਚਾ ਛੱਡ ਸਾਵਾਂ ਤੋਲ ਕੇ ਵਖਾਣਾ ਚਾਹੀਯੇ।
ਆਪਨੇ ਅਸੂਲਾਂ ਦੇ ਪਾਬੰਤ ਹੈ ਅਨੰਦ ਰਹਿਨਾ,
ਹੋਰਾਂ ਦੇ ਅਸੂਲਾਂ ਤੇ ਨਾ ਨੁਖਸ ਉਨਾਣਾ ਚਾਹੀਯੇ।

ਸਾਡੇ ਸਤਗੁਰੂਆਂ ਨੂੰਨੇ ਆਦਿ ਸ੍ਰੀ ਗ੍ਰੰਥ ਸਾਹਿਬ,
ਮਿਲਬੇ ਤੇ ਏਕਤਾ ਦੀ ਸਿਰਤ ਉਚਾਰੀ ਹੈ।
ਆਪ ਸੋਚੋ ਤੰਤ ਸੂਤ ਕੱਚੀ ਬਹੂ ਅਕਨੀ ਹੋਕੇ,
ਰੱਸੀ ਬਨ ਬੰਨ ਕੇ ਖਲ੍ਹਾਰੇ ਹਾਥੀ ਭਾਰੀ ਹੈ।
ਕਲਾ ਇਕ ਤਿਨਕਾ ਨਾ ਕਿਣਕਾ ਉਨਾਇ ਸਕੇ,
ਕੱਠੀ ਮੁੱਠੀ ਹੋਇ ਕੇ ਤੇ ਬਨਦੀ ...... ਹੈ।
ਨਿਕੀ ਨਿਕੀ ਬੂੰਦ ਵਰ ਨਾਲੇ ਦਰਯਾ ਦੇ ਬਨ,
ਰੋਹੜ ਕੇ ਲੈ ਜਾਵੇ ਬ੍ਰਿਖ ਸ਼ਿਲਾ ਭਾਰੀ ਭਾਰੀ ਹੈ।
ਸਾਡੇ ਗੁਰੂ ਪੰਚਮ ਨੇ ਏਕੇ ਦੀ ਡਾਈਦ ਕੀਤੀ,
ਸਾਮ੍ਹਨੇ ਮਿਸਾਲ ਗੁਰੂ ਗ੍ਰੰਥ ਜੀ ਦੀ ਭਾਰੀ ਹੈ।
ਮੋਚੀ ਸ਼ੇਖ ਬਾਮਨ ਤੇ ਛੀਬਿਆਂ ਨੂੰ ਹੋੜਿਆ ਨਾਂ ?
ਕਾਸਬੀ ਕਸਾਈ ਬਾਣੀ ਬਾਣੀਏ ਉਚਾਰੀ ਹੈ।
ਸੈਨ ਨਾਈ ਧੰਨਾਂ ਜਟ ਭਿਖੇ ਆਦਿ ਸਾਰੇ ਭੇਟ,
ਮੂਸਨ ਤੇ ਸੰਮਨ ਦੀ ਚਾਲ ਹੀ ਨਿਆਰੀ ਹੈ।
ਉਚੀ ਨੀਵੀਂ ਜਾਤ ਛੱਡ ਕਿਸੇ ਨੂੰ ਨਾਂ ਕੀਤਾ ਅੱਗੇ,
ਇਕਤ੍ਰ ਪਰੋਇ ਸੂਤ ਸਭੇ ਪ੍ਰਾਨ ਧਾਰੀ ਹੈ।
ਭਾਵੇਂ ਸਾਡੀ ਰਹਿਤ ਅਸੂਲਾਂ ਦੇ ਵਖੇਵੇ ਜੁਦਾ,
ਪਰ ਸਾਡਾ ਸਾਰਿਆਂ ਦਾ ਇਕੋ ਹੀ ਨਸ਼ਾਨਾ ਹੈ।
ਜੈਸੇ ਲਡੂ, ਕੁਨਕਾ ਮਿਠਾਈ ਕਲਾ ਕੰਦ ਪੇੜਾ,
ਬਨੇ ਏਕ ਖਾਂਡੇ ਕੇ ਜਲੇਬੀ ਆਦੇ ਖਾਨਾ ਹੈ।
ਜੈਸੇ ਏ ਸੁਇਨੇ ਕੇ ਜੜਾਊ ਛਾਪ ਕੁਕਣ ਹੈ
ਕੰਠੇ ਕਾਂਟੇ ਕੁੰਡਲ ਔ ਕਈ ਭਾਂਤ ਨਾਨਾ ਹੈ।
ਵੈਸੇ ਸਹਜ ਧਾਰੀ ਨਾਮਧਾਰ ਨਰੰਕਾਰੀ ਆਦਿ,
ਨਾਨਕ ਹੀ ਗੁਰੂ ਸਾਰਿਆਂ ਦਾ ਪੈਟਾ ਡਾਨਾ ਹੈ।
ਨਿਰਮਲਾ ਨਿਹੰਗ ਨਾਮਧਾਰੀ ਨਿਰੰਕਾਰੀ ਹੋਵੇ,
ਦੂਜੇ ਨੂੰ ਨ ਕਹਿ ਤੂੰ ਅਕਾਲੀ ਜਾ ਉਦਾਸੀ ਸਨ।
ਹਾਂ ਗੈਰ ਸਿਖਾਂ ਵਿਚ ਆਪਨ ਮਿਲਾਈਂ ਜਾਨਾਂ,
ਨਾਮ ਰੂਪ ਔਖਦੀ ਖਵਾਉ ਸੰਨਿਆਸੀ ਬਨ।
ਫੇਰ ਕੇ ਢੰਢੋਰਾ ਪਾ ਕੇ ਫੇਰਾ ਸਾਰੇ ਦਸੇ ਜਗ,
ਇਕੋ ਗੁਰੂ ਨਾਨਕ ਜੋ ਕਟਦਾ ਚੁਰਾਸੀ ਜਨ।
ਸੁਣਿਆ ਜਾਂ ਵੇਖਿਆ ਪਿਆਯਾ ਇਕ ਮਨ ਹੋ ਕੇ,
ਨਾਮ ਲਿਆਂ ਨਾਨਕ ਦਾ ਹੋਂਵਦੀ ਖਾਲਾਸੀ ਜਨ

ਕੋਈ ਪਹਿਰੇ ਨੀਲਾ ਕੋ ਉਜੀਲਾ ਪਾ ਛਬੀਲਾ ਬਨੇ,
ਫੜੇ ਹਥ ਮਾਲਾ ਕੋਈ ਪਾਇ ਕਿਰਪਾਨ ਗਲ
ਸੀਸ ਟੋਪੀ ਗਲਿ ਸੇਲੀ ਧੂੜ ਹੋ ਸਰੀਰ ਮੇਲੀ,
ਹੋਵੇ ਕੇ ਤਿਆਗੀ ਚਾਹੇ ਕਰੇ ਸੋਧ ਪਾਂਨ ਜਲ
ਪੜੇ ਵਿਦਯਾਲੇ ਚਾਹੇ ਕਰੇ ਧਰਮ ਸਾਲੇ ਪਾਠ,
ਨੌਕਰੀ ਕਮਾਵੇ ਪੰਥ ਸੇਵਾ ਕਰੇ ਤ੍ਰਾਨ ਬਲ
ਮਜ਼ਬੀ ਤਾਜੀਬ ਦੀ ਨੁਮਾਇਸ਼ ਅਜੀਬ ਹੋਵੇ,
ਨਾਨਕ ਦੇ ਨਾਂਮੇ ਲੇਵਾ ਓਦੋਂ ਸਾਰੇ ਜਾਨ ਰਲ।

# ਆ ਰਿਹਾ

(ਵਲੋਂ ਮੇਹਰ ਸਿੰਘ 'ਮੇਹਰ' ਗ੍ਰੰਥੀ ਸ੍ਰੀ ਗੁਰੂ ਸਿੰਘ ਸਭਾ ਬਲੋਚਿਸਤਾਨ)

ਉਠੋ ਉਠੋ ਹੋਸ਼ ਕਰੋ ਨੀਂਦ ਛਡੋ ਛੇਤੀ ਕਰੋ,
ਵੇਖੋ ਯਾਰੋ ਸਭੀ ਲੋਕ ਭੱਜਾ ਭਜਾ ਜਾ ਰਿਹਾ।
ਨਾਰਾਂ ਮੁਟਿਆਰਾਂ ਸਭ ਬਾਲ ਤੇ ਜੁਆਨ ਬ੍ਰਿਧ,
ਅਜਬ ਰੰਗ ਸਾਰਿਆਂ ਦੇ ਚੇਹਰੇ ਉਤੇ ਛਾਰਿਹਾ।
ਕਿਸੇ ਗਲ ਢੋਲਕੀ ਤੇ ਫੜੀ ਖੜਤਾਲ ਕਿਸੇ,
ਕੋਈ ਛੈਣੇ ਚਿਮਟਾ ਲੇ ਖ਼ੂਬ ਹੈ ਬਜਾ ਰਿਹਾ।
ਬੜੀ ਘਨਘੋਰ ਵਾਹਵਾ ਮਿਠੀ ਮਿਠੀ ਰਸ ਭਿੰਨੀ,
ਝੂਮ ਝੂਮ ਹਰ ਇਕ ਗੁਰੂ ਬਾਨੀ ਗਾ ਰਿਹਾ।
ਇਕ ਦੂਜੇ ਕੰਨ ਲਗ ਕਰ ਦੇਨੇ ਲੋਕੀਂ ਗਲਾਂ,
ਦੱਸ ਯਾਰਾ ਖਾਲਸੇ ਦਾ ਝੁੰਡ ਕਿਥੇ ਜਾ ਰਿਹਾ।
ਹਥ ਵਿਚ ਸੇਹਰੇ ਅਤੇ ਚੇਹਰਿਆਂ ਤੇ ਲਾਲੀਆਂ ਨੇ,
ਸਾਰਿਆਂ ਦਾ ਦਿਲ ਖੁਸ਼ੀ ਨਾਲ ਬਾਹਰ ਆ ਰਿਹਾ।
ਕੋਲੋਂ ਕਿਸੇ ਕਿਹਾ ਅਜ ਪੰਚਮੀ ਬਸੰਤ ਦੀਏ,
ਪਿਆਰੇ ਦੇ ਸੁਆਗਤ ਦੇ ਤਾਈਂ ਸਭੇ ਜਾ ਰਿਹਾ।
"ਮੇਹਰ" ਘਰ ਘਰ ਤਾਹੀਓਂ ਖੁਸ਼ੀਆਂ ਮਨਾਨ ਲੋਕੀਂ,
ਕਿਉਂਕਿ ਚੀਨੀਵਾਲੀ ਅਜ ਭੈਣੀ ਸਾਹਿਬ ਆ ਰਿਹਾ।

# ਸਤਿਗੁਰੂ ਰਾਮ ਸਿੰਘ ਧੰਨ ਤੇਰੇ ਆਵਨਾਂ

(ਵਲੋਂ ਸ੍ਰੀ ਮਾਨ ਪੂਜਯ ਪ੍ਰਸਿਧ ਵਿਦਵਾਨ ਪੰਡਤ ਸੰਤ ਨਰੈਣ ਤ੍ਰਿਪਾਠੀ ਜੀ
ਬੇਦਰਤਨ ਯੂ.ਪੀ. ਗੋਰਖਪੁਰ)

ਪ੍ਰਮ ਹਤੈਸ਼ੀ ਦੇਸ਼ ਭੇਸ਼ ਮੇਂ ਜਨਮ ਲੀਨੋ ਦ੍ਰਿਸਨ ਰਾਮ ਅੰਸ ਕਾਰਾਗਾਰ ਕੀਨੋਂ ਪਾਵਨਾਂ।
ਪ੍ਰਮ ਕਰਾਲ ਕਲੀ ਕਾਲ ਕੋ ਪ੍ਰਮ ਪਕਯ ਦੀਨਹੁ ਕੀਨਹੁ ਕੋਲ ਏਕ ਬਾਰ ਫਿਰ ਆਵਨਾਂ।
ਪ੍ਰਮ ਸੁਜਸ ਮਹੀ ਮੰਡਲ ਮੇਂ ਛਾਏ ਰਹਿਵੁ ਜਾਂਕੇ ਹੀਏ ਬਸਿਉ ਰਾਮ ਸਰਨ ਮੇ ਆਵਨਾਂ।
ਪ੍ਰਮ ਜਤਨ ਬੇਦ ਰਤਨ ਬੀਚਾਰ ਦੇਖਿਉ ਸਤਿਗੁਰੂ ਰਾਮ ਸਿੰਘ ਧੰਨ ਤੇਰੋ ਆਵਨਾਂ।

ਪ੍ਰਮ ਚਰਿਤ੍ਰ ਤਿਉ ਹੀ ਬਚਿਤ੍ਰ ਕਲਾਂ ਪ੍ਰਮ ਕਿਰਪਾਲ ਦੇਸ਼ ਪ੍ਰਮ ਨਸਾਵਨਾਂ।
ਪ੍ਰਮ ਪੁਰਾਤਨ ਸਨਾਤਨ ਕੀ ਰੀਤ ਰਾਖੀ ਰਾਖੀ ਜਗ ਸਾਖੀ ਨਾਮਧਾਰੀ ਪੰਥ ਭਾਵਨਾ।
ਪ੍ਰਮ ਗਈ ਕੋ ਫਿਰ ਪ੍ਰਮ ਬਹੌਰ ਲਈ ਪ੍ਰਮ ਪਤਿਤ ਸੇ ਪਤਿਤ ਕੀਉ ਪਾਵਨਾਂ।
ਪ੍ਰਮ ਪਵਿਤ੍ਰ ਮੁਜਾਦ ਜਾਤ ਬਾਂਸ ਲੀਨੋ ਸਤਗੁਰੂ ਰਾਮ ਸਿੰਘ ਧੰਨ ਤੇਰੇ ਆਵਨਾਂ।

ਪ੍ਰਮ ਅਕਾਸ ਬੀਚ ਪ੍ਰਮ ਅਕਾਸ ਜੋਤ ਦੁਆਦਸ ਬੀਤਾਗ ਹੋਤ ਸੂਰਯ ਕੀ ਸੁਹਾਵਨਾਂ।
ਪ੍ਰਮ ਦੁਕਾਲ ਕਲੀ ਕਾਲ ਮਾਹਿ ਵੈਸੇ ਪੁਨਿ ਦੁਆਦਸ ਗਰਿੰਡਨ ਕੀ ਕਰਤ ਕਵੀ ਭਾਵਨਾਂ।
ਮੌਸਮੇ ਹੈਂ ਤੀਨ ਗੁਰੂ ਨਾਨਕ ਗੋਬਿੰਦਾ ਰਾਮ ਰਿਤੂ ਰਾਜ ਗ੍ਰਿਖਮ ਅਰ ਪਾਵਸ ਲੁਭਾਵਨਾਂ।
ਰਾਮ ਕਾਮ ਜਨਮ ਹੀਤੇ ਪੰਚਮੀ ਪ੍ਰਮ ਆਜ ਸਤਿਗੁਰੂ ਰਾਮ ਸਿੰਘ ਧੰਨ ਤੇਰੋ ਆਵਨਾਂ।

ਤੌਂ ਲੌਂ ਲੋਭ ਲੋਲਪ ਕੀ ਲਾਗੀ ਲਗਨ ਰਹੀ ਤੌਂ ਲੌਂ ਰਹੀ ਲਾਲਚ ਧਰਨ ਧਨ ਪਾਵਨਾਂ।
ਤੌਂ ਲੌਂ ਰੋਗ ਸੋਕ ਹੂੰ ਕੋ ਬਢਿਤ ਬਿਡਾਰੋ ਰਹਿਉ ਤੌਂ ਲੌਂ ਦੁਖ ਦੂੰਦ ਰਹਿਉ ਅਧਿਕ ਭੈ ਆਵਨਾਂ।
ਤੌਂ ਲੌਂ ਮਦਯ ਮਤਸਰ ਕੀ ਜੂਟਤ ਸਮਾਜ ਰਹੀ ਤੌਂ ਲੌਂ ਕ੍ਰੋਧ ਮੋਹ ਕਾਮ ਭੈ ਉਪਜਾਵਨਾਂ।
ਜੌਂ ਲੌਂ ਬੇਦ ਰਤਨ ਨਾਂ ਮੁਖ ਸੇ ਉਚਾਰ ਕੀਉ ਸਤਿਗੁਰੂ ਰਾਮ ਸਿੰਘ ਧੰਨ ਤੋਰੋ ਆਵਨਾਂ।

ਈਸ ਰੂਪ ਅਪੁਨੇ ਮੇ ਰਾਖਤ ਬਿਛੁਤਵ ਦੇਤ ਦੇਤ ਦੁਖ ਚਾਰਿ ਨਿਤ ਜਨਮ ਮਰਨ ਪਾਵਨ।
ਗੁਰੂ ਦੇ ਗੁਰਿਤ ਅਗਿਆਨ ਕੋ ਬਿਨਾਸ ਦੇਤ ਰਾਖਤ ਸੁ ਗੁਰੂ ਕਰੀ ਭਰਮ ਕੁਠਾਵਨ।
ਭਗਤ ਭਗਤ ਪ੍ਰੇਮ ਰਾਮ ਪਦਯ ਲਈ ਖੇਤ ਚਾਰੋ ਭਏ ਏਕ ਨਾਮਧਾਰੀ ਪੰਥ ਪਾਵਨ।
ਸਤ ਕੀ ਸਕਮਾਜ ਆਜ ਲਾਜ ਰਾਖੀ ਬੇਦ ਰਤਨ ਸ;ਤਿਗੁਰੂ ਰਾਤ ਸਿੰਘ ਧੰਨ ਤੇਰੋ ਆਵਨ।

# ਬਸੰਤ ਵਿਕਾਸ

(ਵਲੋਂ ਸ੍ਵਾਮੀ ਰਾਜ ਰਿਸ਼ਿ ਸੰਤ ਰਾਮੇਂਦ੍ਰ ਸਿੰਘ ਜੀ ਰਾਜ ਧਾਨੀ ਨਾਭਾ)

ਸ੍ਰੀ ਮਾਨ ਬਾਬਾ ਰਾਮ ਸਿੰਘ ਰਾਮਾਂ ਅਵਤਾਰ ਭਏ,
ਕਲਿਯੁਗ ਵਿਚ ਸਤਿਜੁਗ ਵਰਤਾਯੇ ਹੈ।
ਸ੍ਰੀ ਭਗਵਾਨ ਜਗਤ ਗੁਰ ਨਾਨਕ ਦੇਵ,
ਦਸਮੇਂ ਸ੍ਵਰੂਪ ਰੂਪ ਖਾਲਸਾ ਰਚਾਯੋ ਹੈ।
ਸ੍ਰੀ ਗੁਰੂ ਖਾਲਸਾ ਧਰਮ ਮਹਿ ਰਾਜ ਯੋਗ,
ਗ੍ਰਿਹਿਸਤ ਮੇ ਸੰਨਯਾਸ ਗ੍ਰਹਣ ਤਯਾਗ ਸਮ ਭਾਇਯੋ ਹੈ।
ਤਿਸ ਹੀ ਸਿੱਖ ਧਰਮ ਸੰਤ ਖਾਲਸ ਰਾਮੇਂਦ੍ਰ ਹਰਿ,
ਵਸੰਤ ਰਿਤੁ ਕੰਤ ਬਾਬਾ ਰਾਮ ਸਿੰਘ ਜਾਯੋ ਹੈ।
ਸਾਤ੍ਵੇਂ ਅਕਾਸ ਤੇ ਪ੍ਰਕਾਸ਼ ਭਯੋ ਭਾਰਤ ਭਵ,
ਭਵਨ ਭਵਨ ਮੁਦ ਮੰਗਲ ਮਨਾਯੋ ਹੈ।
ਇੰਦ੍ਰ ਕੁਵੇਰ ਗਣ ਗੰਧ੍ਰਵ ਅਪਸਰਾਦਿ,
ਹਾਹਾ ਹੂਹੂ ਚਿਤ੍ਰ ਰਥ ਰਾਗ ਰੰਗ ਗਾਯੋ ਹੈ।
ਭਾਰਤ ਕੇ ਭਾਗ ਭਲੇ ਭਾਰਤੇਂਦੂ ਪ੍ਰਗਟਯੋ,
ਸਿਥਲ ਭਯੋ ਸਿੱਖ ਧਰਮ ਪੁਨਾਂ ਪ੍ਰਚਾਯੋ ਹੈ।
ਵਾਹਿਗੁਰੂ ਮੰਤ੍ਰ ਰਾਜ ਨਾਮਧਾਰੀ ਧਰਾ ਪਰ,
ਵਸੰਤ ਰਿਤ ਰਾਜ ਬਾਬਾ ਰਾਮ ਸਿੰਘ ਆਯੋ ਹੈ।
ਸ੍ਰੀ ਬਾਬਾ ਰਾਮ ਸਿੰਘ ਰਮਯੋ ਸਰਬ ਰਾਮ,
ਰਾਜ ਨੀਤਿ ਨਯਾਯਾ ਕਰਨ ਮਾਰਗ ਵਿਵਹਾਰ ਕੋ।
ਸ੍ਰੀ ਗੁਰੂ ਗ੍ਰੰਥ ਬਾਨੀ ਪੰਥ ਮੇਂ ਪ੍ਰਚਾਰ ਕ੍ਰਿਤ,
ਲੋਪ ਭਯੋ ਸਿੱਖ ਧਰਮ ਧਰਾ ਮੈਂ ਪ੍ਰਚਾਰ ਕੋ।
ਨਿਸਕਾਮ ਕਰਮ ਭਕਿ ਪਰਿ-ਬ੍ਰਹਮ,
ਗਯਾਨ ਪ੍ਰਮਾਰਥ ਮਾਰਗ ਸੁਖ ਕਾਰ ਕੋ।
ਭਾਰਤ ਭਵਨ ਭੈਣੀ ਭਾਨ ਬਾਬਾ ਰਾਮ ਸਿੰਘ,
ਪ੍ਰਗਟਯੋ ਪ੍ਰਕਾਸ਼ ਅਗਯਾਨ ਪ੍ਰਹਾਰ ਕੋ।

# ਘੜੀ ਕਿਥੇ ਪਲ ਵਿਚ ਮਨ ਮੇਰਾ ਮੋਹ ਗਿਆ

(ਵਲੋਂ ਲਾਲਾ ਸਰਮੁਖ ਰਾਇ ਸਾਹਿਬ ਪਿੰਡ ਉਠ੍ਹੀਆਂ)

ਮੋੜੋ ਨੀ ਔਹ ਮੋੜੋ ਮਾਹੀ ਜਾਵੰਦਾ ਜੇ ਚੀਨੀ ਵਾਲਾ,
ਪਤਾ ਨਹੀਂ ਓਹ ਮੇਰੇ ਨਾਲ ਗੁੰਸੇ ਕਿਓਂ ਹੋ ਗਿਆ।
ਇਕੋ ਵਾਰੀ ਝਲਕ ਦਖਾਕੇ ਨੂਰੀ ਮੁਖੜੇ ਦੀ,
ਘੜੀ ਕਿਥੇ ਪਲ ਵਿਚ ਮਨ ਮੇਰਾ ਮੋਹ ਗਿਆ।
ਮਦ ਭਰੇ ਸੋਹਣੇ ਤਿ ਸੁਨੱਖੇ ਮੱਤੇ ਨੈਣਾਂ ਵਾਲੇ,
ਮਾਰ ਮਾਰ ਤੀਰ ਗੁਝੇ ਤਨ ਮੇਰਾ ਕੋਹ ਗਿਆ।
ਕੂਕਿਆਂ ਦੇ ਕੰਨ ਵਿਚ ਫੂਕ ਕਾਹਦੀ ਮਾਰੀ ਹੈ ਸੂ,
ਪ੍ਰੇਮ ਤਿ ਪਿਆਰ ਵਾਲੇ ਆਟੇ ਵਾਂਗੂੰ ਗੋ ਗਿਆ।
ਦੂਈ ਤੇ ਦਵੈਤ ਵਾਲੇ ਧਾਗੇ ਵਿਚੋਂ ਕੱਡ ਕੇਤੇ,
ਔਂਦਾ ਔਂਦਾ ਏਕੇ ਵਾਲੀ ਮਾਲਾ ਚਿ ਪਰੋ ਗਿਆ।
ਇੱਕ ਕੀ ਅਨੇਕ ਦੁਖ ਦੂਰ ਕਰੂ ਓਹਦੇ ਨੀ ਇਹ,
ਜਾਂਦੇ ਜਾਂਦਾ ਜੀਹਦੇ ਕੋਲ ਪਲ ਵੀ ਖਲੋ ਗਿਆ।
ਮੇਰੀ ਵਾਰੀ ਪਤਾ ਨਹੀਂ ਕੀ ਪਈ ਸੂ ਵਿਚਾਰ ਦਿਲ,
ਹੋਰਨਾਂ ਦੇ ਵੇਖੇ ਨੀ ਇਹ ਧੋਣੇ ਸਾਰੇ ਧੋ ਗਿਆ।
"ਸਰਮੁਖ" ਤੱਕਣਾਂ ਤਾਂ ਰਿਹਾ ਓਹਦਾ ਕਿਸੇ ਪਾਸੇ,
ਜਾਂਨ ਪਈ ਓਹਨੂੰ ਜਿਨੂੰ ਚਰਨ ਓਹਦਾ ਛੋਹ ਗਿਆ।

# ਤੋਰੀ ਗੱਲ ਅਜ਼ਾਦੀ ਦੀ ਕੂਕਿਆਂ ਨੇ !

(ਵਲੋਂ ਪ੍ਰਿੰ. ਕਰਤਾਰ ਸਿੰਘ ਕਾਲੜਾ)

ਜਨਮ ਘੁੱਟੀ ਵੇਲੇ ਲੈ ਕੇ ਮਰਨ ਘੁੱਟੀ
ਸੁੱਤੀ ਕੌਮ ਜਗਾਈ ਤਾਂ ਕੂਕਿਆਂ ਨੇ।
ਹੱਥ ਵਿਚ ਪਕੜ ਮਾਲਾ, ਜਾਪ ਵਾਹਿਗੁਰੂ ਦਾ
ਕਰਕੇ ਆਤਮ ਸਬਲਾਈ ਤਾਂ ਕੂਕਿਆਂ ਨੇ।
ਤੋਪਾਂ ਵਿੱਚੋਂ ਦਹਾੜਦੇ ਗੋਲਿਆਂ ਦੀ,
ਖਿੱਲੀ ਖੂਬ ਉਡਾਈ ਤਾਂ ਕੂਕਿਆਂ ਨੇ।
ਰਖਿਆ ਗਊ ਗਰੀਬ ਦੀ ਕਰਨ ਖਾਤਰ,
ਜਾਨ ਤਲੀ ਟਿਕਾਈ ਤਾਂ ਕੂਕਿਆਂ ਨੇ।
ਬੁਝੀ ਜਾਂਦੀ ਅਜ਼ਾਦੀ ਦੀ ਸ਼ਮਾ ਸੀ ਜੋ,
ਚੋ ਕੇ ਜਿਗਰ ਦਾ ਖੂਨ ਜਗਾ ਦਿੱਤੀ।
ਸਾਰੇ ਕਹਿਣ ਵਾਹ !ਵਾਹ ! ਬਾਬਾ ਰਾਮ ਸਿੰਘ ਜੀ,
ਮਰਦੀ ਕੌਮ ਅੰਦਰ ਜਾਨ ਪਾ ਦਿੱਤੀ।

ਕੂਕੇ ਸਦਾ ਮੁੱਦਈ ਤਾਂ ਸੱਚ ਦੇ ਨੇ,
ਬੁਚੱੜ ਮਾਰੇ ਤੇ ਪੇਸ਼ ਕਚਹਿਰੀ ਹੋ ਗਏ।
ਮਰ ਜਾਏ ਨਿਰਦੋਸ਼ ਨਾ ਕੋਈ ਕਿਧਰੇ,
ਕੁਝ ਇਤਿਹਾਸ ਦੇ ਵਰਗ ਸੁਨਹਿਰੀ ਹੋ ਗਏ।
ਫ਼ਰਜ਼ ਪਾਲਣ ਲਈ ਗੁਰੂ ਦੇ ਹੁਕਮ ਅੰਦਰ,
ਨੱਚਦੇ ਟੱਪਦੇ ਰਾਮ-ਗੁਲਹਿਰੀ ਹੋ ਗਏ।
ਮਰੇ ਹੋਰ ਕਿਉਂ ਉਹਨਾਂ ਦੇ ਦੋਸ਼ ਕਾਰਨ,
ਬੇਗਮ ਪੁਰੇ ਦੇ ਵਾਸੀ ਉਹ ਸ਼ਹਿਰੀ ਹੋ ਗਈ।

ਦੱਸਣ ਪਈਆਂ ਰਪੋਟਾਂ ਅੰਗਰੇਜ਼ ਦੀਆਂ,
ਕੂਕਾਂ ਕੋਈ ਵੀ ਮੌਤ ਤੋਂ ਨਹੀਂ ਡਰਦਾ।
ਉਹਦਾ ਨਿਸ਼ਚਾ ਹੈ ਮੌਤ ਇਕ ਵਾਰ ਆਉਣੀ,
ਕੋਈ ਕਿਸੇ ਦੇ ਮਾਰਿਆਂ ਨਹੀਂ ਮਰਦਾ।
ਕਾਵਨ ਜਦੋਂ ਤੋਪਾਂ ਡਾਹੀਆਂ ਕੋਟਲੇ ਵਿਚ
ਜਨਤਾ ਦੇਖ ਕੇ ਕੂੱਲ ਹੈਰਾਨ ਹੋ ਗਈ।
ਇਕ ਦੂ ਇਕ ਭਜਿਆ ਜਾਏ ਤੋਪ ਵੱਲੇ
ਮੇਮ ਕਾਵਨ ਦੀ ਤਕ ਪਸੇਮਾਨ ਹੋ ਗਈ।
ਲੋਕਾਂ ਡਿੱਠਾ ਵਰਿਆਮ ਵਿਚ ਮਰਨ ਦਾ ਚਾਅ
ਵੇਖ ਵੇਖ ਸਭ ਸੁੰਨ ਮਸਾਨ ਹੋ ਗਈ।

ਢੀਮਾਂ ਚੁੱਕ ਕੇ ਜੋੜ ਕੇ ਤੋਪ ਮੂਹਰੇ,
ਮੂੰਹ ਦੇ ਮੇਚ ਹੋਇਆ ਉੱਚੀ ਸ਼ਾਨ ਹੋ ਗਈ।
ਉਸ ਨੇ ਗੱਜ ਕੇ ਆਖਿਆ ਵੇਖ ਕਾਵਨ,
ਤੇਰੀ ਤੋਪ ਨਾਲੋਂ ਨਿੱਕਾ ਨਹੀਂ ਹਾਂ ਮੈਂ।
ਮੇਰੀ ਵਾਰੀ ਲੰਘਾ ਨਾ ਦੇਈਂ ਐਵੇਂ,
"ਕੂਕਾਂ ਖਰਾਂ" ਖੋਟਾ ਸਿੱਕਾ ਨਹੀਂ ਹਾਂ ਮੈਂ।

ਚੱਲੀ ਤੋਪ ਫੀਤੀ ਫੀਤੀ ਦੇਹ ਹੋ ਗਈ,
ਕਾਵਨ ਹੱਸਿਆ ਜਨਤਾ ਦੀ ਅੱਖ ਰੋਈ।
ਰੋਈ ਕੁਦਰਤ, ਬ੍ਰਹਿਮੰਡ ਨੇ ਆਹ ਮਾਰੀ,
ਕਾਵਨ-ਮੇਮ ਦੀ ਅੱਖ ਪਰ ਵੱਖ ਰੋਈ।
ਉਸ ਨੇ ਕਿਹਾ ਹੁਣ ਛੋਟੇ ਇਯ ਬਿਸ਼ਨ ਸਿੰਘ ਨੂੰ,
ਮੈਂ ਨਹੀਂ ਮਰਨ ਦੇਣਾ ਮੰਮਤਾ ਰੱਖ ਰੋਈ।
ਤੋਪ ਅੱਗੇ ਜੇ ਕਰੇਂਗਾ ਚੰਨ ਮੁਖੜਾ
ਗੋਰੀ ਕੌਮ ਦੀ ਸਮਝ ਲੈ ਦੱਖ ਮੋਈ।
ਕਾਵਨ ਆਖਿਆ, ਗੱਲ ਮੈਂ ਮੰਨ ਲੈਨਾਂ,
ਜੇ ਇਹ ਆਖੇ, ਮੈਂ ਸਿੱਖ ਨਹੀਂ ਰਾਮ ਸਿੰਘ ਦਾ।
ਕਾਕੇ ਆਖਿਆ, ਕੰਨ ਕਰ ਮੈਂ ਦਸੂੰ,
ਮੈਂ ਹਾਂ ਸਿੱਖ ਜਾਂ ਸਿੱਖ ਨਹੀਂ ਰਾਮ ਸਿੰਘ ਦਾ।

ਨੀਵਾਂ ਹੋਇਆ ਕਾਵਨ ਦਾੜ੍ਹੀ ਫੜੀ ਕਾਕੇ,
ਸ਼ਕਤੀ ਓਸ ਨੂੰ ਅੰਮ੍ਰਿਤ ਵਿਚ ਬੜੀ ਲੱਗੀ।
ਦੇ ਕੇ ਥੋੜੀ ਅੜੇਸ ਜਾਂ ਲਿਆ ਝੂਟਾਂ,
ਉਸ ਨੂੰ ਪੀਂਘ ਹੁਲਾਰੇ ’ਤੇ ਚੜ੍ਹੀ ਲੱਗੀ।
ਲਗੁਸ ਕਹਿਕਸ਼ਾਂ ਉੱਪਰ ਹੈ ਜਿਵੇਂ ਚੜ੍ਹਿਆ,
ਐਪਰ ਕਾਵਨ ਨੂੰ ਉਸਰਦੀ ਮੜ੍ਹੀ ਲੱਗੀ।
ਕਾਵਨ ਕੂਕਿਆ, ਕੂਕਿਆਂ ਮਾਰ ਸੁਟਿਆ,
ਝੱਗ ਵਾਂਗ ਬਹਿੰਦੀ ਉਸ ਦੀ ਤੜ੍ਹੀ ਲੱਗੀ।
ਮੈਂ ਤਾਂ ਜਾਣ ਛੋਟਾ ਇਸ ਨੂੰ ਛਡਿਆ ਸੀ,
ਕਹੇ ਬੀਵੀ ਦੇ ਈਸ ’ਤੇ ਰਹਿਮ ਖਾਧਾ।
ਛੋਟਾ ਕੂਕਾ ਵੀ ਸੂਰਮਾ ਬਹੁਤ ਵੱਡਾ,
ਇਹਨੈ ਮੌਤ ਤੋਂ ਰਤਾ ਨਾ ਸਹਿਮ ਖਾਧਾ।
ਕੂਕੇ ਮੌਤ ਕੋਲੋਂ ਡਰਨਾ ਜਾਣਦੇ ਨਹੀਂ,
ਕੂਕਾਂ ਮਾਰਕੇ ਮੌਤ ਵੰਗਾਰਦੇ ਨੇ।
ਪੁੱਜ ਜਾਂਦੇ ਮਰਗੋਈ-ਰੰਗੂਨ ਤੀਕਰ,
ਮੁੱਲ ਪੂਰਾ ਇਹ ਸਿੱਖੀ ਦਾ ਤਾਰਦੇ ਨੇ।
ਏਧਰ ਰੂਸ ਤੀਕਰ ਪੁੱਜਣ ਡਾਕ ਲੈ ਕੇ,
ਓਧਰ ਭੈਣੀ ਵਿਚ ਪੰਥ ਉਸਾਰਦੇ ਨੇ।
ਆਖਣ : ਦਾਸ ਤਾਂ ਹਾਂ ਗੁਰੂ ਰਾਮ ਸਿੰਘ ਦੇ,
ਉਹਦੇ ਹੁਕਮ ਤੋਂ ਜਿੰਦੜੀਆਂ ਵਾਰਦੇ ਨੇ।
ਐਵੇਂ ਰੌਲਾ ਨੇ ਗਾਂਧੀ ਦਾ ਪਾਈ ਜਾਂਦੇ
ਤੋਰੀ ਗੱਲ ਅਜ਼ਾਦੀ ਦੀ ਕੂਕਿਆਂ ਨੇ।
ਮੰਨਦੇ ਕੌਮੀ ਸ਼ਹੀਦ ਨਾ ਇਹਨਾਂ ਤਾਈਂ
ਤਖ਼ਤ ਸਾਂਭਿਆ ਦਿੱਲੀ ਵਿਚ ਸ਼ੂਕਿਆਂ ਨੇ।

(ਵਲੋਂ ਗੁਰਬਚਨ ਸਿੰਘ ਜੀ ਗਯਾਨੀ ਛੰਦਰੜ)

ਬਾਢੀ ਗਤਿ ਪਾਪਨ ਕੀ ਜਾਪਨ ਕੀ ਬਾਢੀ ਭਈ,
ਮੰਦ ਬ੍ਰਿਤ ਬਾਢੀ ਬਾਢੀ ਜੈਸ ਕਟੂ ਬੇਲਨੀਕ॥
ਨੀਕ ਪ੍ਰਾਕ ਰੀਤ ਹੂੰ ਤੇ ਰੀਤੇ ਭੇ ਕੁਰੀਤ ਰਾਤੇ,
ਰਾਤੇ ਮਾਤੇ ਹ੍ਵੈ ਕੇ ਰਾਤੇ ਰਾਤੇ ਪਰ ਬੇਲਸੀਕ।
ਸੀਕੇ ਮਤਿ ਸੀਕੇ ਮੱਧ ਬੱਧ ਕਰੈਂ ਵਧ ਵਧ,
ਸੀ ਕਰਤ ਕਹਿਤ ਸੀਕੀ ਰਤਿ ਨਾਵ ਠੇਲ ਠੀਕ।
ਠੀਕ ਠੀਕ ਸਾਧੁਨ ਕੀ ਬਾਰੀ ਪੇਖ ਬਾਢੀ ਹੇਤ,
ਬਾਢੀ ਵੰਸ ਏਸ਼ ਮ੍ਰਿਗੇਸ਼ ਰਾਮ ਮੇਲ ਜੀਕਿ।

ਰਾਮ ਮ੍ਰਿਗਿੰਦ ਜੂ ਦਨਿੰਦ ਕੋਟਿ ਊਪ ਵਾਰੇ,
ਵਾਰੇ ਵੇਸ ਰੂਪ ਕੀ ਨ ਉਪ ਲਖੀਅਤ ਹੈ।
ਤ੍ਰਿਪੁਟੀ ਅਗੱਮ ਜਾਂਕੋ ਭਾਖਤ ਆਗਮ ਨੀਕੋ,
ਤਾਕੋਂ ਤੁਛ ਬੁਧਿ ਕੈਸ ਬੁਧ ਰਾਖੀਅਤ ਹੈ।
ਸ਼ੁੱਧ ਕੀ ਜਾਂ ਸੁਨੀ ਸ਼ੁੱਧ ਬੁਧਿ ਹੈ ਵਿਸ਼ੁਧ ਗਈ,
ਗਈ ਮਤਿ ਗਈ ਕੀਨ ਸ਼ੁਧ ਸ਼ਾਖੀਅਤ ਹੈ
ਦੌਰਤ ਵਯਾਲ ਜੈਸ ਅੱਗ੍ਰ ਪੰਨਗਾਸ਼ਨ ਜੂ,
ਤੈਸ ਗਈ ਮਤਿ, ਗਈ ਸਤਿ ਭਾਖੀਅਤ ਹੈ।

# ਬਿਰਹੋਂ ਵਿਚ

(ਵਲੋਂ ਭਾਈ ਕੁੰਦਨ ਸਿੰਘ ਜੀ 'ਨਾਜ਼ਕ')

ਉਡੇ ਜਾਂਦੇ ਭੋਰ ਤਾਈਂ ਪੁਛਿਆ ਵਿਯੋਗ ਵਿਚ,
ਦਸ ਮੈਨੂੰ ਭੋਰਾ ਰੰਗ ਕਾਤੇਂ ਤੇਰਾ ਕਾਲਾ ਹੈ।
ਰੰਗ ਤੇਰਾ ਕਾਲਾ ਅਤੇ ਮੁਖ ਤੇਰਾ ਜ਼ਰਦ ਹੋਯਾ,
ਦਸ ਭੌਰ ਇਸ ਗਲ ਵਾਲਾ ਕੀ ਹਵਾਲਾ ਹੈ।
ਬੋਲਦਾ ਏ ਭੋਰ ਸਾਰੇ ਸੁਨ ਲੋ ਯਕੀਨ ਨਾਲ,
ਪੀਆ ਦੇ ਵਿਯੋਗ ਨਾਲ ਹੋਯਾ ਰੰਗ ਕਾਲਾ ਹੈ।
ਏਸ ਰੋਗ ਤਾਈਂ ਸੋਚੀਓ ਜਾਣਦਾ ਕੁੰਦਨ ਹਰੀ,
ਲਗਾ ਜਾਂਦੇ ਸੀਨੇ ਤੀਰ ਚੀਨੀ ਵਾਲੇ ਵਾਲਾ ਹੈ।

ਸੁੰਦਰ ਸਰੂਪ ਹੈ ਅਨੂਪ ਧੂਪ ਵਾਂਗ ਤੇਰਾ,
ਵੇਖਿਆਂ ਬਗੈਰ ਮੈਨੂੰ ਆਵੇ ਪੀਆ ਚੈਨ ਨਾ।
ਤੂਹੀਂ ਨਿਰਾਕਾਰ ਅਤੇ ਤੇਰਾ ਨ ਸ਼ੁਮਾਰ ਕੋਈ,
ਤੂਹੀਂ ਨਾ ਵਿਸਾਰ ਹੋਰ ਮੇਰਾ ਸਾਕ ਸੈਨ ਨਾ।
ਤੇਰੇ ਬਾਝ ਨਿਤ ਹੈ ਉਦਾਸ ਚਿਤ ਮੇਰਾ ਦਸ,
ਰੋਕਾਂਵਲ ਕਿਤ ਰੁਕੇ ਨਦੀ ਵਾਲਾ ਵ੍ਹੈਣ ਨਾ।
ਚੀਨੀ ਵਾਲੇ ਆਵੋ ਆ ਕੇਬਾਗ ਨੂੰ ਸੁਭਾਗਲਾਵੋ,
ਨਾਜ਼ਕ ਵਿਛੋੜਾ ਤੇਰਾ ਬੁਲਬਲਾਂ ਸੇਹਨ ਨ।

# ਸ਼ਹੀਦਾਂ ਦੇ ਖ਼ੂਨ ਦਾ ਇਕ ਕਤਰਾ

(ਵਲੋਂ ਸ੍ਰ. ਗੁਰਦੇਵ ਸਿੰਘ ਜੀ 'ਮਾਨ' ਮਾਲੇਰ ਕੋਟਲਾ)

ਮਹਿੰਗਾ ਹੈ ਸ਼ਹੀਦਾਂ ਦੇ ਲਹੂ ਦਾ ਇਕ ਕਤ੍ਰਾ ਵੀ,
ਹਜ਼ਾਰਾਂ ਵਡਮੁਲੇ ਹੀਰਿਆਂ ਲਾਲਾਂ ਜਵਾਹਰਾਂ ਤੋਂ।
ਸਿਦਕ ਦਾ ਫੁੱਲ ਮਿਟੀ ਤੇ ਪਿਆ ਹੋਇਆ ਵੀ,
ਖੁਸ਼ਬੂ ਵਧ ਦੇਂਦਾ ਹੈ ਕਈ ਖਿੜੀਆਂ ਬਹਾਰਾਂ ਤੋਂ।
ਪਿਆ ਘਨੀਸ਼ਾਮ ਦਾ ਫਿਰਦਾ ਜਿਵੇਂ ਚਕਰ ਸੁਦਰਸ਼ਨ ਏ,
ਹੈ ਤਿਖਾ ਜੁਲਮ ਦੀਆਂ ਤੇਗਦੀਆਂ ਤੇਜ ਧਾਰਾਂ ਤੋਂ
ਇਹ ਚੰਗਿਆੜਾ ਵਤਨ ਤੇ ਕੌਮ ਦੀ ਦਰਦੇ ਮੁਹੱਬਤ ਦਾ,
ਹੈ ਦੂਣਾਂ ਸਾੜਦਾ ਬੰਬਾਂ ਤੇ ਤੂਫ਼ਾਨੀ ਅੰਗਾਰਾਂ ਤੋਂ।
ਨਹੀਂ ਇਹ ਖ਼ੂਨ ਦਾ ਕਤਰਾ-ਵਲੈਟੀ ਆਰਜ਼ੂ ਹੈ ਇਕ,
ਜਦੋਂ ਇਹ ਹਿਲ ਪੈਂਦੀ ਹੈ ਤਾਂ ਦੁਨੀਆਂ ਥੱਰ ਥੱਰਾਂਦੀਏ।
ਵਤਨ ਦੀ ਬੇ-ਸਬਰ ਅੱਖੀ ਇਹ ਜਿਸ ਦਮ ਲਾਲ ਹੁੰਦੀਏ,
ਜ਼ੁਲਮ ਦੇ ਤਖਤ ਤਾਜਾਂ ਨੂੰ ਇਹ ਐਸੀ ਅੱਗਲਾਂਦੀਏ।
ਜੇ ਪਾਣੀ ਏਸ ਤੇ ਪਾਈਏ ਤਾਂ ਓਹ ਬਣ ਤੇਲ ਜਾਂਦੀਏ,
ਸਗੋਂ ਬੇਸਬਰ ਹੋ ਹੋਕੇ ਇਹ ਦੂਣੇ ਪੇਚ ਖਾਂਦੀਏ।
ਬੁਝਾ ਸਕੇ ਨਾ ਬਰਖਾ ਗੋਲੀਆਂ ਦੀ ਇਸ ਦੀਆਂ ਲੰਬਾਂ,
ਤੇ ਨਾ ਤੇਗਾਂ ਤੇ ਤੋਪਾਂ ਦੀ ਹੀ ਕੋਈ ਪੇਸ਼ ਜਾਂਦੀਏ।
ਇਹ ਕਤਰਾ ਨਹੀਂ ਕੌਮਾਂ ਲਈ ਸਰਘੀ ਦਾ ਤਾਰਾਏ,
ਜੋ ਗ਼ਫ਼ਲਤ ਵਿਚ ਸੁਤੇ ਹੋਏ ਜਵਾਨਾਂ ਨੂੰ ਜਗਾਂਦੀਏ।
ਕਿਸੇ ਦੇ ਖੌਫ ਥੀਂ ਜਿਹੜੇ ਸਦਾ ਸਹਿਮੇ ਹੀ ਰਹਿੰਦੇ ਨੇ,
ਇਹ ਢੋਲੇ ਗੌਂਦਿਆਂ ਫਾਂਸੀਆਂ ਉਤੇ ਚੜ੍ਹਾਂਦਾਏ।
ਬੇਅਣਖੀ ਕਾਇਰਤੈ ਬੁਜ਼ਦਿਲ ਜਦੋਂ ਕੋਈ ਕੌਮ ਬਣ ਜਾਵੇ,
ਓਹ ਦਾ ਹਰ ਗਭਰੂ ਆਪਣੀ ਤਲੀ ਤੇ ਸਿਰ ਟਿਕਾਇਾਏ।
ਲੁਕੇ ਹੋਏ ਰਾਜ ਨੇ ਕਈ ਜ਼ਿੰਦਗੀ ਦੇ ਏਸ ਨੁਕਤੇ ਵਿਚ,
ਇਹ ਗਊਆਂ ਤੇ ਗਰੀਬਾਂ ਵਾਸਤੇ ਮਰਨਾ ਸਿਖਾਂ ਦਾਏ।
ਇਹ ਕਤਰਾ ਖ਼ੂਨ ਨਹੀਂ ਹੈ ਮੱਟ ਇਕ ਕੌਮੀ ਲੱਲਾਰੀ ਦਾ,
ਅਣਖ ਨਾਲ ਰੰਗੇ ਜਾਂਦੇ ਨੇ ਜੀਹਦੇ ਵਿਚ ਦਿਲ ਜੁਆਨਾਂ ਦੇ।

# ਜਗਤ ਸ਼ਹੀਦੀ ਪਾਈ

(ਵਲੋਂ ਸ੍ਰੀ ਮਾਨ ਡਾਕਟਰ ਰਘਬੀਰ ਸਿੰਘ ਜੀ ਮਾਲਕ ਹਨੋਮਨ
ਜਰਮਨਹਸਪਤਾਲ ਸਾਨੇਵਾਲ, ਜ਼ਿਲਾ ਲੁਧਿਆਣਾ)

ਅੰਮ੍ਰਿਤ ਸਰ ਲਹੌਰੀ ਗੇਟੋਂ, ਸਿੰਘ ਸੀ ਲੰਘੇ ਜਾਂਦੇ।
ਖੁਲ੍ਹਾ ਦੇਖਿਆ ਬੁਚੜ ਖਾਨਾ, ਮਨ ਵਿੱਚ ਰੋਸ ਮਨਾਂਦੇ।
ਹੋਰ ਖੁਲਨ ਦੀ ਕਈ ਅਫਵਾਹਾਂ ਕੰਨਾਂ ਦੇ ਵਿੱਚ ਪਾਈਆਂ।
ਸੁਨਦੇ ਸਾਰ ਜਿਗਰ ਦੇ ਅੰਦਰ, ਛੁਰੀਆਂ ਸੀ ਖੁਭ ਗਈਆਂ।
ਧਰਮੋਂ ਉਲਟ ਗੁਰੂ ਦੀ ਨਗਰੀ, ਇਹ ਕਾਰਾ ਕਿਉਂ ਹੋਵੇ ?
ਜਦ ਤਕ ਜੀਉਂਦਾ ਸਿਖ ਇਕ ਹੀ, ਇਸ ਦੁਨੀਆਂ ਤੇ ਹੋਵੇ।
ਸਿਖੀ ਖ਼ੂਨ ਉਬਾਲਾ ਖਾਧਾ, ਅਖੀਂ ਚੜ ਗਈ ਲਾਲੀ।
ਟੁਟ ਪਏ ਇਉਂ ਬੁਚੜਾਂ ਉਤੇ, ਜੀਉਂ ਸਾਵਨ ਘਟ ਕਾਲੀ।
ਮਾਰ ਮੁਕਾਕੇ ਓਨ੍ਹਾਂ ਤਾਂਈ, ਖੁਸ਼ੀਆਂ ਸਿਖ ਮਨਾਂਦੇ।
ਫਤੇ ਮੋਰਚਾ ਕਰਕੇ ਇਥੋਂ, ਚਲੇ ਗੁਰੂ ਜਸ ਗਾਂਦੇ।
ਪਿਛੋਂ ਘੇਰ ਨਿਹੰਗ ਖੁਲਸ ਨੇ, ਕਾਬੂ ਸੀ ਕਰ ਲੀਤੇ।
ਪੂਰਾ ਸ਼ਕ ਉਨਾਂ ਤੇ ਕਰਕੇ, ਪੇਸਸ਼ ਅਦਾਲਤ ਕੀਤੇ।
ਬਾਬਾ ਕੋਲ ਸਿੰਘ ਜਦੋਂ ਪਹੁੰਚੇ, ਤੁਰਤ ਉਨਾ ਫੁਰਮਾਯਾ।
ਆਪ ਦੌੜਕੇ ਆ ਗਏ ਏਥੇ, ਹੋਰਾਂ ਦੁਖ ਪੁਚਾਯਾ।
ਮੁੜਨੇ ਖਾਤਰ ਹੁਣ ਹੀ ਪਿਛੇ, ਛੇਤੀ ਕਰੋ ਤਿਆਰੇ।
ਕਿਉਂ ਨਿਹੰਗ ਵਿਚਾਰੇ ਐਵੇਂ, ਜਾਵਨ ਭਾਈ ਮਾਰੇ।
ਦੋਸ਼ ਬਤਾਵੋ ਅਪਣਾਂ ਜਾ ਕੇ ਸਚੋ ਸਚ ਚਿਤਾਰੋ।
ਜੋ ਜੋ ਆਫਤ ਸਿਰ ਤੇ ਆਵੇ ਖੁਸ਼ੀਆਂ ਨਾਲ ਸਹਾਰੋ।
ਸਿਰ ਮਥੇ ਤੇ ਮੰਨ ਆਗਿਆ ਤੁਰ ਪਏ ਸਿੰਘ ਪਿਆਰੇ।
ਆਪੇ ਪਹੁੰਚ ਅਦਾਲਤ ਅੰਦਰ ਹਾਕਮ ਤਾਈਂ ਪੁਕਾਰੇ।

ਬੁਚੜ ਕਤਲ ਅਸਾਂ ਨੇ ਕੀਤੇ ਹੋਰ ਕਿਸੇ ਨਹੀਂ ਕੀਤੇ।
ਛੋੜ ਦਿਓ ਉਨ ਸਿੰਘਨ ਤਾਈਂ ਜੋ ਐਵੇਂ ਫਸ ਲੀਤੇ।
ਦੰਗ ਹੋਗਿਆ ਹਾਕਮ ਸੁਨਕੇ ਜੁਰਮ ਜਦੋਂ ਮੰਨ ਲੀਤਾ।
ਫੌਰਨ ਪਕੜ ਉਸੇ ਹੀ ਵੇਲੇ ਪੁਲਸ ਹਵਾਲੇ ਕੀਤਾ।
ਸੋਚ ਸਮਝਕੇ ਆਖਰ ਹਾਕਮ ਫਾਂਸੀ ਹੁਕਮ ਸੁਨਾਯਾ।
ਸਜਾ ਮੌਤ ਦੀ ਸੁਨਕੇ ਸਿੰਘਾਂ ਸ਼ੁਕਰ ਅਕਾਲ ਮਨਾਯਾ।
ਪਰ ਉਪਕਾਰ ਗੁਨਾਂਹ ਸੀ ਕੇਵਲ ਹੋਰ ਗੁਨਾਹ ਨਹੀਂ ਕਾਈ।
ਕਾਰਣ ਕੇਵਲ ਏਸੇ ਖਾਤਰ ਜਗਤ ਸ਼ਹੀਦੀ ਪਾਈ।

# ਭੈਣੀ ਸਾਹਿਬ ਪ੍ਰਤਾਪ ਮਹਾਨ ਡਿਠੇ

(ਵਲੋਂ ਸਾਧੂ ਸਿੰਘ ਜੀ ਪੰਜਾਬੀ ਸ਼ੈਕਸਪੀਅਰ)

ਪਰਮ ਪੂਜ ਨਿਰੰਕਾਰ ਦੀ ਜੋਤ ਅੰਦਰ, ਜਗਤ ਤਾਰਨੇ ਲਈ ਓਹ ਸੰਤ ਆਏ।
ਰੂਹਾਂ ਜਨਮ ਜਨਮਾਂ ਤੋਂ ਵਿਛੜੀਆਂ ਜੋ, ਮੇਲਣ ਲਈ ਪ੍ਰਮਾਥੀ ਕੰਤ ਆਏ।
ਨਿਰਮਲ ਕਰਮ ਸਤਿਨਾਮ ਦੇ ਮਹਾਂਦਾਤੇ, ਜੀਵਨ ਮੁਕਤ ਸਵਿਤੰਤ੍ਰਤਾ ਜੰਤ ਆਏ।
ਸੋਮੇ ਗਹਿਰ ਗੰਭੀਰ ਔਰ ਪੁੰਜ ਸ਼ਾਂਤੀ, ਤਪਤ ਹਰਿਦਿਆਂ ਲਈ ਜਲਵੰਤ ਆਏ।
ਹਜਰੋ ਸਾਹਿਬ ਤੋਂ ਤੁਰਿਆ ਪ੍ਰਕਾਸ਼ ਜਲਵਾ, ਬਾਲਕ ਸਿੰਘ ਮਹਾਰਾਜ ਦੇ ਸ਼ਾਨ ਡਿਠੇ।
ਹੋਈ ਰੌਸ਼ਨੀ ਜ਼ਿਮੀ ਅਸਮਾਨ ਹਮਕੇ, ਭੈਣੀ ਸਾਹਿਬ 'ਪ੍ਰਤਾਪ' ਮਹਾਨ ਡਿਠੇ।
ਭੈਣੀ ਸਾਹਿਬ ਸਤਿ ਸੰਗ ਬੈਕੁੰਠ ਪਰਸਣ ਦੜੀ ਆਰਹੀ ਸਭ ਲੁਕਾਈ ਵੇਖੀ।
ਕ੍ਰਿਸ਼ਮੇ ਉਛੱਲ ਨਿਰੰਕਾਰ ਦੀਆਂ ਰਹਿਮਤਾਂ ਦੇ, ਰੱਬੀ ਬਰਕਤਾਂ ਦੀ ਕਾਂਗਆਈ ਵੇਖੀ।
ਨੂਰ ਅਰਸ਼ ਤੋਂ ਵਰਸਿਆ ਫਰਸ਼ ਅੰਦਰ, ਭਾਰਤ ਵਰਸ਼ ਦੀ ਭੂਮ ਮਹਿਕਾਈ ਵੇਖੀ।
ਸਦਬ੍ਰਤ ਲੰਗਰ ਚੱਲੇ ਦਿਨੇ ਰਾਤੀਂ, ਲੱਖਾਂ ਭੁਖਿਆਂ ਭੁੱਖ ਗਵਾਈ ਵੇਖੀ।
ਰਾਜਾ ਰੰਕ ਇਕ ਸਰ ਅੰਮ੍ਰਿਤ ਮਈ ਦਿਸਦੀ, ਜਲ ਥਲ ਏਕਤਾ ਬ੍ਰਮ ਗਿਆਨ ਡਿਠੇ।
ਰੱਬੀ ਨੂਰ ਸ੍ਰੀ ਰਾਮ ਦੇ ਵੱਡ ਮੋਦੀ, ਭੈਣੀ ਸਾਹਿਬ 'ਪ੍ਰਤਾਪ' ਮਹਾਨ ਡਿਠੇ।
ਹੈ ਰਬ ਇਸ ਜਲ ਰਹੇ ਜਗਤ ਅੰਦਰ, ਰਾਮ ਸਿੰਘ ਅਵਤਾਰ ਜਹੇ ਔਣ ਦੁਨੀਆਂ।
ਜਨਮ ਧਾਰ ਸੰਸਾਰ ਨਿਰਲੇਪ ਰਹਿਕੇ, ਆਤਮ ਰੱਸਦਾ ਮਘ ਵਰਸੈਣ ਦੁਨੀਆਂ।
ਦੀਨਾਂ ਲਈ ਸਮਾਧੀਆਂ ਲੋਣ ਆ ਕੇ, ਖਲਕਤ ਭਲੇ ਲਈ ਚੀਨੀ ਦੁੜੌਣ ਦੁਨੀਆਂ।
ਸਵਾ ਕਰਨ ਵਕੀਲ ਬਣ ਦੇਸ ਅੰਦਰ, ਦੁਖੀਆਂ ਲਈ ਜਨ ਸੀਸ ਲਗੰਣ ਦੁਨੀਆਂ।
ਨੂਰੀ ਚੇਹਰੇ ਤੇ ਰੱਬੀ ਜਲਾਲ ਟਪਕੇ, ਕਵੀ ਰਾਜ ਨੇ ਚਮਕਦੇ ਭਾਨ ਡਿਠੇ।
ਅਰਸ਼ ਕੁਰਸ਼ ਚੋਂ ਸਾਂਝੀ ਆਵਾਜ਼ ਆਵੇ, ਭੈਣੀ ਸਾਹਿਬ 'ਪ੍ਰਤਾਪ' ਮਹਾਨ ਡਿਠੇ।
ਚੀਨੀ ਵਾਲਿਆ ਜਗਤ ਸੜ ਚਿਆਈ, ਚੜਕੇ ਚੀਨੀ ਤੇ ਆਜਾ ਸੰਸਾਰ ਅੰਦਰ।
ਤ੍ਰੇਤਾ ਰਾਮ ਹੋ ਕਲੁ ਵਿਚ ਰਾਮ ਆਇਓ, ਜੁਗ ਜੁਗ ਧਾਰਦਾ ਰਿਹੋਂ ਅਵਤਾਰ ਅੰਦਰ।
ਤੇਰਾ ਮਿਸ਼ਨ ਇਸ਼ਨਾਨ ਤੇ ਦਾਨ ਸਿਮਰਨ, ਆਤਮਦਾਤ ਵੰਡਾਂ ਨਰ ਨਾਰ ਅੰਦਰ।
ਝਖੜ ਝੁਲਿਆਈ ਬੁਰਛੇ ਗਰਦੀਆਂ ਦਾ, ਤੇਰੀ ਲੋੜ ਹੁਣ ਫੇਰ ਭਵਤਾਰ ਅੰਦਰ।
ਆਓ ਬੁਚੱੜਾ ਸੋਧ ਵਿਖਾਓ ਜਲਦੀ, ਤੇਰੀ ਕਲਾ ਦੇ ਅਸਾਂ ਨਿਸ਼ਨਾ ਡਿਠੇ।
ਸੂਰਜ ਚੜੇਗਾ ਮਹਾਂ ਪ੍ਰਕਾਸ਼ ਵਾਲਾ, ਭੈਣੀ ਸਾਹਿਬ 'ਪ੍ਰਤਾਪ' ਮਹਾਨ ਡਿਠੇ।